ਖੋਜ ਪੱਤਰ

# ਪੰਜਾਬੀ ਸ਼ਬਦ-ਜੋੜਾਂ ਦਾ ਪਰਮਾਣੀਕਰਣ

ਪ੍ਰੋ. ਪ੍ਰੇਮਪ੍ਰਕਾਸ਼ ਸਿੰਘ




## ਵਾਰਸ਼ਿਕ ਗੋਸ਼ਟੀ

(ਪਟਿਆਲਾ ੧੧ ਮਾਰਚ, ੧੯੬੫)



ਪੰਜਾਬੀ ਵਿਭਾਗ, ਪੰਜਾਬ, ਪਟਿਆਲਾ

# ਪੰਜਾਬੀ ਸ਼ਬਦ ਜੋੜਾਂ ਦਾ ਪ੍ਰਮਾਣੀਕਰਣ

ਸ਼ਬਦ-ਜੋੜਾਂ ਦਾ ਪ੍ਰਮਾਣੀਕਰਣ ਇਕ ਗਹਿਰ ਗੰਭੀਰ ਵਿਸ਼ਾ ਹੈ। ਸ਼ਬਦ ਜੋੜਾਂ ਦਾ ਸੰਬੰਧ ਕਿਸੇ ਲਿਪੀ ਨਾਲ ਹੁੰਦਾ ਹੈ ਅਤੇ ਲਿਪੀ ਕਿਸੇ ਬੋਲੀ ਨਾਲ ਸੰਬੰਧਿਤ ਹੁੰਦੀ ਹੈ। ਇਸ ਲਈ ਸ਼ਬਦ-ਜੋੜਾਂ ਦੇ ਪ੍ਰਸੰਗ ਵਿੱਚ ਬੋਲੀ ਉਸ ਦੇ ਸਰੂਪ, ਉਸ ਦੇ ਲਿਪੀ ਨਾਲ ਸੰਬੰਧ ਆਦਿਕ ਪਹਿਲੂਆਂ ਨੂੰ ਵਿਚਾਰਨਾ ਉਪਯੋਗੀ ਹੋਵੇਗਾ।

ਭਾਸ਼ਾ ਉੱਚਰਿਤ ਮਨੁੱਖੀ ਧੁਨੀਆਂ ਦਾ ਸਾਰਥਕ ਸਮੂਹ ਹੈ। ਜਾਂ ਇਉਂ ਕਹਿ ਲਵੋ ਕਿ ਮਨੁੱਖ ਦੇ ਅਰੂਪ ਵਿਚਾਰਾਂ ਅਤੇ ਭਾਵਾਂ ਦਾ ਸ਼ਬਦੀਕ੍ਰਿਤ ਰੂਪ (vocalised form) ਹੀ ਭਾਸ਼ਾ ਹੈ। ਭਾਸ਼ਾ ਦਾ ਉਪਰੋਕਤ ਪਹਿਲਾ ਲੱਛਣ ਰੂਪਗਤ ਸ਼ੈਲੀ ਨਾਲ ਸੰਬੰਧਿਤ ਹੈ ਅਤੇ ਮਗਰਲਾ ਵਸਤੂਗਤ ਸ਼ੈਲੀ ਨਾਲ। ਜੇ ਅਸੀਂ ਮਨੁੱਖੀ ਦਿਲ ਤੇ ਦਿਮਾਗ ਨੂੰ ਇਕ ਟਕਸਾਲ ਮੰਨੀਏ ਤਾਂ ਇਸ ਟਕਸਾਲ ਅੰਦਰ ਦਿਲ ਤੇ ਦਿਮਾਗ ਦੀ ਪ੍ਰਤਿਕ੍ਰਿਆ ਵਜੋਂ ਸਭ ਤੋਂ ਪਹਿਲਾਂ ਅਚਿੰਤਿਤ (uncontemplated) ਭਾਵ-ਵਿਚਾਰ ਉਘੜਦੇ ਹਨ। ਅਚਿੰਤਨ ਦਾ ਚਿੰਤਨ ਭਾਸ਼ਾ ਦੀ ਪਹਿਲ-ਪਲੇਠੀ ਆਰਜਾ ਹੈ। ਇਸ ਨੂੰ ਜੇ ਅਸੀਂ ਅਚੰਤਿਤ ਭਾਸ਼ਾ (uncontemplated Language) ਦੀ ਸਟੇਜ ਕਹਿ ਲਈਏ ਤਾਂ ਅਢੁਕਵੀਂ ਗੱਲ ਨਹੀਂ ਹੋਵੇਗੀ। ਸੱਚ ਪੁੱਛੋ ਤਾਂ ਇਹ ਪਹਿਲੀ ਅਵਸਥਾ ਹੀ ਅੱਜ ਨਵੀਂ ਭਾਸ਼ਾ ਦੀ ਨੀਂਹ ਹੈ ਜਿੱਥੇ ਭਾਸ਼ਾ ਦਾ ਪਿੱਛਲਖੁਰੀ ਪੜਛਾਵਾਂ ਤਾਂ ਮਿਲ ਸਕਦਾ ਹੈ ਪਰ ਇਸ ਦਾ ਅਸਲੀ ਸ੍ਵਰੂਪ ਨਹੀਂ। ਟਕਸਾਲ ਦੇ ਰੂਪਕ ਵਿੱਚ ਇਸ ਸਟੇਜ ਨੂੰ 'ਰੇਖਾ ਅਵਸਥਾ' ਹੀ ਕਹਿ ਸਕਦੇ ਹਾਂ ਜਿੱਥੇ ਅਜੇ ਸਿੱਕਿਆਂ ਦੇ ਖਾਲੀ ਖਾਕੇ ਹੀ ਉਲੀਕੇ ਜਾਂਦੇ ਹਨ।

ਅਚਿੰਤਤਿ ਵਿਚਾਰ ਜਦੋਂ ਚਿੰਤਨ ਦਾ ਵਿਸ਼ੈ ਬਣਦੇ ਹਨ ਤਦੋਂ ਦੂਜੀ ਆਰਜਾ ਦਾ ਮੁੱਢ ਬੱਝਦਾ ਹੈ। ਏਥੇ ਅਮੂਰਤਾਂ ਦਾ ਮੂਰਤੀਕਰਣ (ਫਿਲਸਫਾਨਾ ਸ਼ਬਦਾਵਲੀ ਵਿੱਚ ਅਵਿਅਕਤ ਦਾ ਵਿਅਕਤੀਕਰਣ) ਹੁੰਦਾ ਹੈ। ਇਹ ਉਹ ਸਟੇਜ ਹੈ ਜਿੱਥੇ ਭਾਸ਼ਾ ਜਨਮਦੀ ਹੈ। ਦੂਜੇ ਸ਼ਬਦਾਂ ਵਿੱਚ ਚਿੰਤਿਤ-ਚਿੰਤਨ ਲਈ ਅਰਥਾਤ ਭਾਵਾਂ ਜਾਂ ਵਿਚਾਰਾਂ ਦੇ ਰੂਪ ਲਈ ਕਿਸੇ ਭਾਸ਼ਾ ਦੇ ਰਾਹੀਂ ਉਨ੍ਹਾਂ ਭਾਵ-ਵਿਚਾਰਾਂ ਨੂੰ ਮੱਥਿਆ ਜਾਂਦਾ ਹੈ ਭਾਵੇਂ ਇਹ ਮੰਥਨ-ਪ੍ਰਕ੍ਰਿਆ ਦਿਲ-ਦਿਮਾਗ ਦੀ ਅਣਦਿੱਖ ਟਕਸਾਲ ਵਿੱਚ ਹੀ ਚਲਦੀ ਰਹਿੰਦੀ ਹੈ। ਪਰ ਇਹ ਪ੍ਰਕ੍ਰਿਆ ਕਿਸੇ

ਸੰਬੰਧਿਤ ਭਾਸ਼ਾ ਦੇ ਸਹਿਯੋਗ ਦੁਆਰਾ ਹੀ ਸੰਭਵ ਹੋ ਸਕਦੀ ਹੈ । ਇਸ ਥਾਂ ਭਾਸ਼ਾ ਅ ਅਣ ਉੱਚਰਿਤ (**unarticulated**) ਹੀ ਰਹਿੰਦੀ ਹੈ । ਇਸ ਨੂੰ ਅਸੀਂ 'ਅਭਾਸ਼ਿਤ ਭਾਸ਼ਾ' (**unlingual Language**) ਦੀ ਅਵਸਥਾ ਕਹਿ ਸਕਦੇ ਹਾਂ । ਪੰਜਾਬੀ ਦੀ ਪੁਰਾਣੀ ਅਖੌਤ ਅਨੁਸਾਰ ਏਥੇ ਅਸੀਂ 'ਮਨ ਨਾਲ ਗੱਲਾਂ ਕਰਦੇ ਰਹਿੰਦੇ ਹਾਂ' ਪਰ ਇਹ ਗੱਲਾਂ ਸਾਡੇ ਸ਼ਰੀਰ ਦੇ ਉਚਾਰਣ-ਯੰਤ੍ਰਾਂ ਤਕ ਨਹੀਂ ਅਪੜਦੀਆਂ ਜਿੱਥੇ ਸਾਡੀਆਂ ਇਹ ਅਣਬੋਲੀਆਂ ਗੱਲਾਂ ਬੋਲਣ-ਤੰਤ੍ਰੀਆਂ ਦੁਆਰਾ ਸ਼ਬਦਾਇਮਾਨ ਹੋ ਸਕਣ । ਇਸ ਲਈ ਭਾਸ਼ਾ ਦਾ ਇਹ ਸਰੂਪ ਯੋਗੀਆਂ ਦੇ 'ਅਨਾਹਤ ਜਾਂ ਅਨਹਦ ਨਾਦ' ਦੇ ਸਰੂਪ ਦਾ ਸਮਰੂਪ ਹੋ ਨਿਬੜਦਾ ਹੈ । ਟਕਸਾਲ ਦੇ ਰੂਪਕ ਵਿੱਚ ਇਸ ਸਟੇਜ ਤੇ ਅਪੜਕੇ ਸਿੱਕਿਆਂ ਦੇ ਅੰਤਿਮ ਰੂਪ ਲਈ ਯੋਗ ਮਸਾਲਾ (**Material**) ਦਾ ਸੰਗ੍ਰਹਿ ਕੀਤਾ ਮਿਲਦਾ ਹੈ ।

'ਭਾਸ਼ਿਤ ਭਾਸ਼ਾ' (**Articulated Language**) ਭਾਸ਼ਾ ਦੀ ਤੀਜੀ ਆਰਜਾ ਹੈ । ਜਦੋਂ ਅਚਿੰਤਿਤ ਵਿਚਾਰ ਚਿੰਤਨ ਦਾ ਵਿਸ਼ੇ ਬਣਦੇ ਹੋਏ ਸ਼ਾਬਦਿਕ ਚਿੰਨ੍ਹਾਂ ਰਾਹੀਂ ਉੱਚਰਿਤ ਹੁੰਦੇ ਹਨ ਉਦੋਂ ਭਾਸ਼ਾ ਦਾ ਸੁਣਤ (**heard**) ਅਤੇ ਸਥੂਲਸਰੂਪ ਪ੍ਰਾਪਤ ਹੁੰਦਾ ਹੈ । 'ਭਾਸ਼ਿਤ ਭਾਸ਼ਾ' ਦਾ ਏਹੋ ਰੂਪ ਹੀ ਹੈ ਜਿਸ ਦੀ ਮਾਨਵ ਸਮਾਜ ਨੂੰ ਸਰਵਦਾ ਲੋੜ ਰਹਿੰਦੀ ਹੈ ਅਤੇ ਜਿਹੜਾ ਭਾਸ਼ਾਲੋਚਨ ਦਾ ਧੁਰ ਤੋਂ ਵਿਸ਼ੈ ਬਣਦਾ ਰਿਹਾ ਹੈ । ਸੋ ਭਾਸ਼ਾ ਮਨੁਖੀ ਮਨ ਦੀ ਟਕ-ਸਾਲ ਵਿਚੋਂ ਘੜਿਆ ਹੋਇਆ ਇਕ ਅਜੇਹਾ ਸਿੱਕਾ ਹੈ ਜਿਹੜਾ ਅਚਿੰਤਿਤ ਰੇਖਾਵਾਂ ਵਿਚੋਂ ਲੰਘ ਕੇ ਚਿੰਤਿਤ ਵਸਤੂ ਦੁਆਰਾ ਰੂਪ ਗ੍ਰਹਿਣ ਕਰਦਾ ਹੋਇਆ ਦੇਸ਼-ਕਾਲ ਅਨੁਸਾਰ ਰਾਜਕੀ ਤੇ ਸ਼ਾਸਕੀ ਮਹੱਤਵ ਦਾ ਧਾਰਨੀ ਬਣ ਜਾਂਦਾ ਹੈ । ਸ਼ਾਇਦ ਏਹੋ ਕਾਰਣ ਹੈ ਕਿ ਸਾਡੇ ਪੰਜਾਬੀ ਪੁਰਾਤਨ ਜਗਤ ਵਿੱਚ ਪ੍ਰਾਮਾਣਿਕ ਪੰਜਾਬੀ ਭਾਸ਼ਾ ਨੂੰ 'ਟਕਸਾਲੀ ਪੰਜਾਬੀ' ਜਾਂ ਪ੍ਰਾਮਾਣਿਕ ਬੋਲੀ ਨੂੰ ਟਕਸਾਲੀ ਬੋਲੀ ਆਖਦੇ ਸਨ ।

ਭਾਸ਼ਾ ਦੇ ਇਸ ਉਪਰੋਕਤ ਸਰੂਪ ਤੋਂ ਇਲਾਵਾ ਜੇਕਰ ਭਾਸ਼ਾ ਦਾ, ਮਾਨਵ-ਸਮਾਜ ਦੇ ਪ੍ਰਸੰਗ ਵਿੱਚ ਲੇਖਾ-ਜੋਖਾ ਉਲੀਕੀਏ ਤਾਂ ਨਿਸ਼ਚੇ ਹੀ ਭਾਸ਼ਾ ਦੀ ਆਪਣੀ ਢੇਰ ਮਹੱਤਾ ਹੈ ਅਤੇ ਇਸ ਦਾ ਇਕ ਖਾਸ ਸਥਾਨ ਹੈ । ਇਸ ਦ੍ਰਿਸ਼ਟੀ ਤੋਂ ਭਾਸ਼ਾ ਇਕ 'ਸਾਮਾਜਿਕ ਸੰਸਥਾ' (**Social institution**) ਹੈ । ਬੰਦੇ ਨੂੰ ਬੰਦੇ ਨਾਲ, ਢਾਣੀਆਂ ਨੂੰ ਢਾਣੀਆਂ ਨਾਲ, ਦੇਸ਼ਾਂ ਨੂੰ ਦੇਸ਼ਾਂ ਨਾਲ ਜਾਣੂ ਕਰਾਵਾਉਣਾ ਭਾਸ਼ਾ ਦਾ ਪਹਿਲਾ ਸਾਮਾਜਿਕ ਕਰਤੱਵ ਹੈ । ਸਮਾਜ ਤੇ ਭਾਸ਼ਾ ਦੋ ਅਨਿਖੜ ਤੇ ਅਖੰਡ ਅੰਗ ਹਨ । ਭਾਸ਼ਾ ਤੋਂ ਹੀਣਾ ਸਮਾਜ ਨਿਰਾ ਗੂੰਗਾ ਹੋ ਸਕਦਾ ਹੈ । ਕਿਉਂਕਿ ਸਾਮਾਜਿਕ ਸੰਪ੍ਰੇਸ਼ਣ (**Social Communication**) ਜੇ ਕਿਸੇ ਵਿਗਿਆਨਿਕ ਤੇ ਪ੍ਰਤੱਖ ਵਸੀਲੇ ਨਾਲ ਸੰਭਵ ਹੈ ਤਾਂ ਉਹ ਭਾਸ਼ਾ ਹੀ ਹੈ । ਸਮਾਜ ਦੇ ਇਸ ਪ੍ਰਸੰਗ ਵਿੱਚ ਭਾਸ਼ਾ ਇਕ ਸਮਾਜੀ ਸਾਧਨ ਹੈ ਜਿਸ ਦੁਆਰਾ ਸਾਮਾਜਿਕ ਸਾਧਯ (**aim**) ਦੀ ਪੂਰਤੀ ਹੁੰਦੀ ਹੈ ।

ਪਰੰਤੂ ਭਾਸ਼ਾ ਦਾ ਮਹੱਤਵ ਨਿਰਾਪੁਰਾ ਸਾਮਾਜਿਕ ਪਹਿਲੂ ਤੋਂ ਹੀ ਨਹੀਂ ਆਂਕਿਆ ਜਾਂਦਾ ਸਗੋਂ ਸਮਾਜ ਦੇ ਇਕ ਅੰਗ ਵਿਅਕਤੀ ਦੇ ਪ੍ਰਸੰਗ ਵਿੱਚ ਵੀ ਇਸ ਦਾ ਬੜਾ ਮੁੱਲ ਹੈ। ਇਸ ਨੂੰ ਭਾਸ਼ਾ ਦਾ 'ਵਿਅਕਤੀਗਤ ਮਹੱਤਵ' ਕਹਿ ਸਕਦੇ ਹਾਂ। ਵਿਅਕਤੀ ਕਿਸੇ ਨਾਵਲ ਦਾ ਗੂੰਗਾ ਪਾਤਰ ਨਹੀਂ ਹੋ ਸਕਦਾ ਸਗੋਂ ਇਹ ਤਾਂ ਰੰਗਮੰਚੀ ਨਾਟਕ ਦਾ ਇਕ ਨਾਇਕ ਹੈ ਜਿਸ ਦੇ ਬੋਲਾਂ ਵਿੱਚ ਹੀ ਨਾਟਕ ਦੀ ਨਾਟਕੀ ਟੋਰ ਅਤੇ ਨਾਟਕ ਦੀ ਨਾਟਕੀਯਤਾ ਸਥਿਤ ਹੈ। ਇਸ ਲਈ 'ਵਿਅਕਤੀ ਘਾਟ ਭਾਸ਼ਾ (individual minus Language) ਨਿਰਸੰਦੇਹ ਨਿਰਾ ਮਾਸ-ਪਿੰਡ ਰਹਿ ਜਾਵੇਗਾ। ਕਿਉਂਕਿ ਇਨਸਾਨ ਅਤੇ ਹੈਵਾਨ ਵਿਚਕਾਰ ਭਾਸ਼ਾ ਹੀ ਇਕ ਉਭਰਵੀਂ ਵੰਡ-ਰੇਖਾ ਹੈ। Bloomfield ਨੇ ਭਾਸ਼ਾ ਦੇ ਇਸ ਮਹੱਤਵ ਨੂੰ ਉਜਾਗਰ ਕਰਦਿਆਂ ਕਿਹਾ ਹੈ ਕਿ The effects of Language are remarkable. and include much of what distinguishes men from animals-LANGUAGE p3.) ਇਨਸਾਨੀਅਤ ਨੂੰ ਪਸ਼ੂਤਾ ਤੋਂ ਬਚਾਉਣ ਦੇ ਗੁਣ ਤੋਂ ਇਲਾਵਾ ਵਿਅਕਤੀ ਨਾਲ ਸਬੰਧਿਤ ਭਾਸ਼ਾ ਦਾ ਇਕ ਹੋਰ ਦੂਹਰਾ ਧਰਮ ਵੀ ਹੈ। ਭਾਸ਼ਾ ਇਕ ਪਾਸੇ ਵਿਅਕਤੀ ਨੂੰ ਉਸ ਦੇ ਆਪਣੇ ਅੰਤਰ-ਜਗਤ ਅਰਥਾਤ ਭਾਵ-ਜਗਤ ਨਾਲ ਜੋੜਦੀ ਹੈ ਅਤੇ ਦੂਜੇ ਪਾਸੇ ਬਾਹਰ-ਜਗਤ ਅਰਥਾਤ ਸਮਾਜ ਨਾਲ ਮਿਲਾਉਂਦੀ ਹੈ। ਇਸ ਨੂੰ ਅਸੀਂ ਤਰਤੀਬ-ਵਾਰ 'ਸੂਕਸ਼ਮ ਜਗਤ' ਤੇ 'ਸਥੂਲ ਜਗਤ' ਆਖ ਸਕਦੇ ਹਾਂ। ਭਾਸ਼ਾ ਦੇ ਪਹਿਲੇ ਕਰਮ ਰਾਹੀਂ ਵਿਅਕਤੀ ਆਪਣੀ ਬੌਧਿਕ ਤੇ ਭਾਵਾਤਮਕ ਚੇਤਨਾ ਨਾਲ ਅਤੇ ਦੂਜੇ ਕਰਮ ਰਾਹੀਂ ਸੰਸਾਰਿਕ ਤੇ ਸਾਮਾਜਿਕ ਚੇਤਨਾ ਨਾਲ ਭਰਪੂਰ ਹੁੰਦਾ ਹੈ। ਚੇਤਨਾ ਦੀ ਇਸ ਛੁਹ ਨਾਲ ਹੀ ਮਨੁੱਖ 'ਚੇਤਨ ਸ੍ਰਿਸ਼ਟੀ' ਹੈ ਵਰਨਾ 'ਜੜ ਸ੍ਰਿਸ਼ਟੀ' ਤੋਂ ਕੋਈ ਵੀ ਫਰਕ ਨਹੀਂ ਰਹਿ ਜਾਂਦਾ। ਭਾਸ਼ਾ ਦੇ ਇਸ ਮਹਾਨ ਵਿਅਕਤੀਗਤ ਤੇ ਸਮਸ਼ਟੀਗਤ ਕਰਮ ਦੇ ਗੁਣ ਗਾਉਂਦਿਆਂ ਵੇਦ ਰਿਸ਼ੀ ਨੇ ਰਿਗਵੇਦ ਦੇ 'ਵਾਗੰਭ੍ਰਿਣੀ ਸੂਕਤ' ਵਿੱਚ ਵਾਣੀ ਅਰਥਾਤ ਬੋਲੀ ਦਾ 'ਵਾਗਦੇਵੀ' ਰੂਪ ਵਿੱਚ ਦੈਵੀ ਕਰਣ (Deification) ਕੀਤਾ ਹੈ।

ਜਿਵੇਂ ਅਸੀਂ ਪਿੱਛੇ ਦੱਸਿਆ ਹੈ ਕਿ ਗੂੰਗੀ ਭਾਸ਼ਾ ਦੀ ਹਾਲਤ ਵਿੱਚ ਮਨੁੱਖੀ ਮਨ ਦੇ ਵਿਵਿਧ ਭਾਵ ਇਕ ਤਰਲ ਰੂਪ ਵਿੱਚ ਵਿਚਰਦੇ ਰਹਿੰਦੇ ਹਨ ਜਿਵੇਂ ਰੇਡੀਉ ਦੇ ਸੰਦੇਸ਼ ਇਲੈਕਟ੍ਰਿਕ ਲਹਿਰਾਂ ਦੇ ਰੂਪ ਵਿੱਚ ਬਿਜਲੀ ਰੂਪ ਬਣੇ ਰਹਿੰਦੇ ਹਨ। ਇਨ੍ਹਾਂ ਸੰਦੇਸ਼ਾਂ ਦੀ (Decipherment) ਰੂਪਾਂਤਰਣ ਰੇਡੀਉ-ਯੰਤ੍ਰ ਦੀ ਪ੍ਰਕ੍ਰਿਆ ਦੁਆਰਾ ਸੰਭਵ ਹੈ। ਇਸੇ ਤਰ੍ਹਾਂ ਤਰਲ ਭਾਵ ਗੂੰਗੀ ਭਾਸ਼ਾ ਰਾਹੀਂ ਸ਼ਬਦ-ਮਈ ਭਾਸ਼ਾ ਵਿੱਚ ਜਦੋਂ ਰੂਪਾਂਤਰਿਤ ਹੁੰਦੇ ਹਨ ਉਦੋਂ ਹੀ ਉਨ੍ਹਾਂ ਨੂੰ ਸ਼ਬਦਾਕਾਰ ਮਿਲਦਾ ਹੈ ਅਤੇ ਵਿਅਕਤੀ ਜਾਂ ਸਮਾਜ ਲਈ ਉਪਯੋਗੀ ਹੋ ਸਕਦੇ ਹਨ। ਇਹ ਅਮਲ ਤਾਂ, ਇੰਜ ਕਹੋ, ਭਾਵਾਂ-ਵਿਚਾਰਾਂ ਦਾ ਸ਼ਬਦੀ-

ਕਰਣ ( vocalisation) ਹੈ ਜਿਹੜੀ ਮਨੁੱਖ ਦੀ ਸ਼ਾਇਦ ਆਦਿਮ ਸਾਥੀ ਹੈ ਪਰੰਤੂ ਇਸ ਸ਼ਬਦੀਕਰਣ ਦੀ ਪ੍ਰਕ੍ਰਿਆ ਤੋਂ ਅਲਹਿਦਾ ਅਤੇ ਇਸ ਤੋਂ ਅੱਗੇ ਇਕ ਹੋਰ ਪ੍ਰਕ੍ਰਿਆ ਹੈ ਜਿਹੜੀ ਮਨੁੱਖ ਦੀ ਆਪਣੀ ਕਾਢ ਹੈ, ਤਰਲ ਭਾਵਾਂ ਦੇ ਸ਼ਬਦੀਕ੍ਰਿਤ ਰੂਪਾਂ ਦਾ ਪ੍ਰਤੀਕੀਕਰਣ(symbolisation)। ਦਿਲ ਦਿਮਾਗ ਤੋਂ ਉਤਪੰਨ ਅਜਨਮੇ ਭਾਵ ਭਾਸ਼ਾ ਵਿੱਚ ਆ ਕੇ ਸ਼ਬਦ-ਰੂਪ ਹੁੰਦੇ ਹਨ। ਇਹ ਰੂਪ ਕੰਨਾਂ ਦਾ ਵਿਸ਼ੈ ਤਾਂ ਹੈ ਪਰੰਤੂ ਅੱਖਾਂ ਦਾ ਨਹੀਂ। ਸ਼ਬਦੀਕਰਣ ਪ੍ਰਕ੍ਰਿਆ ਸਬੋਲ ਹੈ ਪਰ ਅਦ੍ਰਿਸ਼ਟ ਹੈ ਜਿੱਥੇ ਪ੍ਰਤੀਕੀਕਰਣ ਪ੍ਰਕ੍ਰਿਆ ਅਬੋਲ ਹੈ ਪਰ ਦ੍ਰਿਸ਼ਟ ਹੈ ।

ਚਿੰਨ੍ਹਾਂ ਅਥਵਾ ਪ੍ਰਤੀਕਾਂ ਰਾਹੀਂ ਸ਼ਬਦਾਂ ਦਾ ਅੰਕਨ ਇਕ ਅਧੂਰਾ ਤੇ ਅਪੂਰਾ ਯਤਨ ਹੈ। ਪਹਿਲਾਂ ਤਾਂ ਮਨੁੱਖ ਦੇ ਸੰਘ ਵਿਚੋਂ ਉਚੱਰਿਤ ਭਾਸ਼ਾ ਹੀ ਮਨੁੱਖੀ ਅੰਤਰ ਤੇ ਸੂਕਸ਼ਮ ਅਨੰਤ-ਭਾਵਾਂ ਨੂੰ ਸ਼ਬਦਾਇਮਾਨ ਕਰਨ ਵਿੱਚ ਅਸਮਰਥ ਹੈ । ਅਜੇਹੇ ਅਸੰਖ ਤੇ ਅਨੰਤ ਭਾਵ ਹਨ ਜਿਹੜੇ ਸ਼ਬਦ ਅਤੇ ਬੋਲੀ ਦੇ ਜਾਮੇ ਤੋਂ ਵਿਹੀਣ ਹੀ ਰਹਿ ਜਾਂਦੇ ਹਨ ਕਿਉਂਕਿ ਮਨੁੱਖੀ ਬੋਲੀ ਧੁਨੀਆਂ ਅਤੇ ਧੁਨੀ-ਤੱਤਾਂ ਦੇ ਹਜ਼ਾਰਾਂ-ਲੱਖਾਂ ਜੁੱਟ ਬਣਾਕੇ ਵੀ, ਮਨ ਵਿੱਚ ਹਰ ਪਲ ਪੁੰਗਰ ਰਹੇ ਭਾਵਾਂ ਤੇ ਵਿਚਾਰਾਂ ਨੂੰ ਨਵੇਂ ਤੋਂ ਨਵੇਂ ਸ਼ਾਬਦਿਕ ਜਾਮੇ ਦੇਣ ਤੋਂ ਅਸਮਰਥ ਹੈ । ਨਾਲੇ ਸ਼ਬਦਭਾਵਾਂ ਦਾ ਹੂਬਹੂ (ਤਦਵਤ) ਰੂਪ ਤਾਂ ਨਹੀਂ ਇਹ ਤਾਂ ਉਨ੍ਹਾਂ ਦੀ ਧੁਨਿਆਤਮਕ ਨਕਲ ਹਨ । ਇਹੋ ਕਾਰਣ ਹੈ ਕਿ ਮਨੁੱਖ ਇਸ ਯਤਨ ਵਿੱਚ ਨਵੇਂ ਤੋਂ ਨਵੇਂ ਸ਼ਬਦ ਘੜਦਾ ਰਹਿੰਦਾ ਹੈ । ਨਕਲ-ਰੂਪ (ਧੁਨੀ-ਗਤ) ਸ਼ਬਦਾਂ ਦੇ ਅਗੋਂ ਪ੍ਰਤੀਕ ਜਾਂ ਚਿੰਨ੍ਹ ਜਿਨ੍ਹਾਂ ਨੂੰ ਅਸੀਂ ਲਿਪੀ ਆਖਾਂਗੇ, ਉਨ੍ਹਾਂ ਦੀ ਨਕਲ ਹਨ । ਇਉਂ ਪ੍ਰਤੀਕੀ-ਕਰਣ ਪ੍ਰਕ੍ਰਿਆ (Symbolising Process) ਨਕਲ ਦੀ ਨਕਲ ਹੈ । ਭਾਸ਼ਾ ਦੀਆਂ ਸਾਰੀਆਂ ਧੁਨੀਆਂ ਨੂੰ ਪ੍ਰਤੀਕਾਂ ਵਿੱਚ ਅੰਕਿਤ ਕਰਨਾ ਇਕ ਰੱਬ-ਜਿੱਡਾ ਬਿਖਮ ਕਾਰਜ ਹੈ, ਭਾਵੇਂ ਉਨੱਤ ਦੇਸ਼ਾਂ ਵਿੱਚ ਧੁਨੀ-ਵਿਗਿਆਨ ਦੇ ਖੇਤਰ ਵਿੱਚ ਇਸ ਮਨੋਰਥ ਦੀ ਸਿੱਧੀ ਲਈ International Phonetic Script ਜਿਹੇ ਉਪਰਾਲੇ ਹੁੰਦੇ ਆ ਰਹੇ ਹਨ । ਪਰੰਤੂ ਨਕਲ ਆਖਰਕਾਰ ਨਕਲ ਹੈ । ਇਹੋ ਕਾਰਣ ਹੈ ਕਿ ਲਿਪੀ ਵਿਅਕਤੀਗਤ ਧੁਨੀਆਂ ਦਾ ਅਰਥਾਤ ਇਕ ਵਿਅਕਤੀ ਦੀਆਂ ਧੁਨੀਆਂ ਦਾ ਪ੍ਰਤੀਕੀਕਰਣ ਨਹੀਂ ਹੈ ਬਲਕਿ ਕਿਸੇ ਵਿਸ਼ੇਸ਼ ਜਾਤੀ ਜਾਂ ਵਿਅਕਤੀ-ਸਮੂਹ ਦੀਆਂ ਧੁਨੀਆਂ ਦਾ ਇਕ ਆਰਜ਼ੀ ਅੰਕਨ ਹੈ ।

ਭਾਸ਼ਾ ਦਾ ਪ੍ਰਤੀਕੀਕ੍ਰਿਤ ਰੂਪ ਲਿਪੀ ਹੈ । ਭਾਸ਼ਾ ਤਕ ਪਹੁੰਚਦੇ ਪਹੁੰਚਦੇ ਭਾਵ ਬੋਲੇ ਹੋ ਜਾਂਦੇ ਹਨ ਅਤੇ ਲਿਪੀ ਤਕ ਪਹੁੰਚਦੀਆਂ ਪਹੁੰਚਦੀਆਂ ਭਾਸ਼ਾ-ਧੁਨੀਆਂ ਗੂੰਗੀਆਂ ਹੋ ਜਾਂਦੀਆਂ ਹਨ । ਨਤੀਜਾ ਇਹ ਹੈ ਕਿ ਲਿਪੀ ਦੀ ਅੰਕਨ-ਪ੍ਰਣਾਲੀ ਵਿਚ ਭਾਸ਼ਾ ਨੂੰ ਸਹੀ ਰੂਪ ਵਿੱਚ ਪੇਸ਼ ਕਰਨਾ ਅਸਲੋਂ ਔਖਾ ਹੈ, ਇਸ ਲਈ ਸ਼ਬਦਾਂ ਵਿੱਚ, ਸ਼ਬਦ-ਜੋੜਾਂ ਵਿੱਚ, ਸ਼ਬਦ-ਅਰਥਾਂ ਵਿੱਚ, ਗ਼ੈਰ-ਟਕਸਾਲੀ ਅਸਥਿਰਤਾ ਦਾ ਹੋਣਾ ਇਕ ਸਹਿਜ ਸੁਭਾਵਿਕ ਫਲ਼ ਹੈ। ਜਿੰਨੀ

ਸਾਵਧਾਨੀ ਨਾਲ ਲਿਪੀ-ਅੰਕਨ ਹੋਵੇਗਾ ਉਤਨੀ ਸ਼ੁੱਧਤਾ (accuracy) ਨਾਲ ਭਾਸ਼ਾ ਦਾ ਰੂਪ ਪੇਸ਼ ਹੋ ਸਕੇਗਾ । ਇਸ ਲਈ ਸ਼ੁੱਧਤਾ ਦੇ ਪ੍ਰਸੰਗ ਵਿੱਚ ਭਾਸ਼ਾ ਤੇ ਲਿਪੀ ਦਾ ਸੁਰੂਧ ਬੜਾ ਮਹੱਤ੍ਵ-ਪੂਰਣ ਹੈ ।

ਲਿਪੀ ਤੋਂ ਬਿਨਾ ਭਾਸ਼ਾ ਲੰਗੜੀ ਹੈ । ਇਹ ਠੀਕ ਹੈ ਕਿ ਧੁਰ ਮੁੱਢ ਵਿੱਚ ਭਾਸ਼ਾ ਲਿਪੀ-ਹੀਨ ਹੀ ਸੀ ਅਤੇ ਸੰਸਾਰ ਦੀਆਂ ਬਹੁਤ ਸਾਰੀਆਂ ਭਾਸ਼ਾਵਾਂ ਜਾਂ ਉਪ-ਭਾਸ਼ਾਵਾਂ ਅਜੇ ਵੀ ਕਿਸੇ ਲਿਪੀ ਦੁਆਰਾ ਲਿਖਤ ਰੂਪ ਨਹੀਂ ਗ੍ਰਹਿਣ ਕਰ ਸਕੀਆਂ । ਪਰੰਤੂ ਫੇਰ ਵੀ ਇਹ ਸੱਚ ਹੈ ਕਿ ਭਾਸ਼ਾ ਦਾ ਪ੍ਰਾਮਾਣਿਕ ਸੁਰੂਪ ਕਿਸੇ ਲਿਪੀ ਦੁਆਰਾ ਹੀ ਮੁਮਕਿਨ ਹੋ ਸਕਦਾ ਹੈ। ਪ੍ਰਾਮਾਣਿਕਤਾ ਤੋਂ ਹੀਣੀ ਭਾਸ਼ਾ ਲੋਕ-ਪ੍ਰਵਾਣ ਨਹੀਂ ਹੋ ਸਕਦੀ । ਲਿਪੀ ਦੇ ਸਹਿਯੋਗ ਨਾਲ ਭਾਸ਼ਾ ਦਾ ਸੁਰੂਪ ਪ੍ਰਭਾਵਸ਼ਾਲੀ ਹੋ ਸਕਦਾ ਹੈ। **Bloomfield** ਨੇ ਠੀਕ ਕਿਹਾ ਹੈ ਕਿ **The art of Symbolising particular forms of speech by means of particular visible marks adds a great deal of the effective uses of Language (LANGUAGE pp 40)**

ਬਲੂਮਫੀਲਡ ਨੇ ਇਸ ਕਥਨ ਰਾਹੀਂ ਲੇਖਨ-ਕਲਾ ਨੂੰ ਇਕ ਅਜੇਹਾ ਸਾਧਨ (ਵਸੀਲਾ) ਦੱਸਿਆ ਹੈ ਜਿਸ ਨਾਲ-ਭਾਸ਼ਾ-ਪ੍ਰਯੋਗਾਂ ਵਿੱਚ ਵੱਧ ਤੋਂ ਵੱਧ ਸਮੱਰਥਾ ਉਤਪੰਨ ਹੁੰਦੀ ਹੈ । ਇਸ ਲਈ ਵਿਸ਼ੇਸ਼ ਭਾਸ਼ਾ ਲਈ ਵਿਸ਼ੇਸ਼ ਲਿਪੀ ਦੀ ਅਨੁਕੂਲਤਾ ਬਾਰੇ ਪ੍ਰਸ਼ਨ ਪੈਦਾ ਹੁੰਦੀ ਹੈ । ਉਤਮ ਲਿਪੀਆਂ ਜਾਂ ਅੰਕਨ-ਪ੍ਰਣਾਲੀਆਂ ਉਹੋ ਹੋ ਸਕਦੀਆਂ ਹਨ ਜਿਹੜੀਆਂ ਸੰਬੰਧਿਤ ਭਾਸ਼ਾ ਦੀਆਂ ਧੁਨੀਆਂ ਅਤੇ ਧੁਨੀ-ਤੱਤਾਂ ਨੂੰ ਸਹੀ ਸਹੀ ਇਨਬਿਨ ਚਿੰਨ੍ਹਿਤ ਕਰ ਸਕਣ । ਇਸ ਮੰਤਵ ਦੀ ਪੂਰਤੀ ਲਈ ਕਈਆਂ ਲਿਪੀਆਂ ਦੇ ਅੱਖਰ-ਚਿੰਨ੍ਹਾਂ ਵਿੱਚ ਘਾਟਾ-ਵਾਧਾ ਹੁੰਦਾ ਰਹਿੰਦਾ ਹੈ ਤਾਂ ਜੋ ਵਿਕਸਿਤ ਹੋ ਰਹੀਆਂ ਭਾਸ਼ਾ-ਧੁਨੀਆਂ ਨੂੰ ਪ੍ਰਗਟਾਇਆ ਜਾ ਸਕੇ । ਰੋਮਨ ਲਿਪੀ, ਦੇਵ ਨਾਗਰੀ, ਗੁਰਮੁਖੀ ਆਦਿਕ ਲਿਪੀਆਂ ਵਿੱਚ diacritical marks ਰਾਹੀਂ ਨਵ-ਵਿਕਸਿਤ ਧੁਨੀਆਂ ਨੂੰ ਅੰਕਿਤ ਕਰਨ ਦੇ ਮਨੋਰਥ ਲਈ ਪਿਛਲੇ ਸਮਿਆਂ ਤੋਂ ਵਾਧੇ-ਘਾਟੇ ਹੁੰਦੇ ਆ ਰਹੇ ਹਨ। ਪਰ ਇਸ ਦਾ ਇਹ ਭਾਵ ਨਹੀਂ ਕਿ ਪਰ ਧੁਨੀ ਨੂੰ ਆਮ ਵਰਤੀਂਦੀ ਲਿਪੀ ਸਹਿਜੇ ਹੀ ਅੰਕਿਤ ਕਰ ਲੈਂਦੀ ਹੈ। ਪ੍ਰਤੀਕ ਆਖਰਕਾਰ ਪ੍ਰਤੀਕ ਹਨ, ਅਸਲ ਨਹੀਂ । ਇਸ ਲਈ ਕਿਹੜਾ ਪ੍ਰਤੀਕ ਕਿਸ ਅਸਲੀ ਤੱਤ ਦਾ ਸੂਚਕ ਹੈ ਇਸ ਦੀ ਜਾਣਕਾਰੀ ਲਈ ਰੂੜ੍ਹੀ ਜਾਂ ਪਰੰਪਰਾ ਦਾ ਸਹਿਯੋਗ ਅਸਲੋਂ ਲੋੜੀਂਦਾ ਹੈ । ਲਿਪੀ ਦੇ ਠੀਕ ਰੂਪ ਅਤੇ ਪ੍ਰਯੋਗ ਨੂੰ ਜਾਨਣ ਲਈ ਲਿਪੀ ਰੂੜ੍ਹੀ ਦਾ ਗਿਆਨ ਬੜਾ ਹੀ ਆਵਸ਼ਕ ਹੈ ਨਹੀਂ ਤਾਂ ਦੇਵ-ਨਾਗਰੀ ਦੇ ਅੱਖਰ 'ਘ' ਅਤੇ ਗੁਰਮੁਖੀ ਦੇ ਅੱਖਰ 'ਘਘੇ' ਦੇ ਉਚਾਰਣ-ਭੇਦ ਜਾਂ ਧੁਨੀ-ਮੁੱਲ ਦੇ ਫਰਕ ਦਾ ਪਤਾ ਹੀ ਨਹੀਂ ਲੱਗ ਸਕਦਾ। ਇਸ ਲਈ ਲਿਪੀ ਸੰਬੰਧਿਤ ਭਾਸ਼ਾ ਦੀ ਸੰਪ੍ਰੇਸ਼ਣ-ਸ਼ਕਤੀ ( Communicability) ਤੇ ਸਿਥਰੀਕਰਣ (Standardisation) ਵਿੱਚ ਇਕ ਬਹੁ ਮੁੱਲਾ ਯੋਗਦਾਨ ਦੇ ਸਕਦੀ ਹੈ । ਭਾਸ਼ਾ ਦੇ ਸੁਰੂਪ ਨੂੰ, ਖਾਸ ਕਰਕੇ ਸਾਹਿਤਿਕ ਭਾਸ਼ਾ

ਦੇ ਸੁਰੂਪ ਨੂੰ ਸਥਿਰ ਤੇ ਟਕਸਾਲੀ ਬਨਾਉਣ ਦੇ ਪ੍ਰਸੰਗ ਵਿੱਚ ਵਿਸ਼ੇਸ਼ ਲਿਪੀ ਦਾ ਇਸ ਦ੍ਰਿਸ਼ਟੀ ਤੋਂ ਅਧਿਐਨ ਅਤੀ ਜ਼ਰੂਰੀ ਹੈ ਕਿ ਉਹ ਕਿਥੋਂ ਤਕ ਸੰਬੰਧਿਤ ਭਾਸ਼ਾ ਦੇ ਅਨੁਕੂਲ ਅਤੇ ਲੋੜਾਂ ਦੇ ਅਨੁਰੂਪ ਹੈ। ਸਾਡੇ ਵਿਚਾਰ-ਗੋਚਰੇ ਵਿਸ਼ੇ 'ਪੰਜਾਬੀ ਸ਼ਬਦ-ਜੋੜਾਂ ਦਾ ਪ੍ਰਮਾਣੀਕਰਣ" (Standardisation of Panjabi spellings) ਦੇ ਪ੍ਰਸੰਗ ਵਿੱਚ ਅਤੇ ਇਸ ਸਿਧਾਂਤ ਦੇ ਚਾਨਣੇ ਵਿੱਚ ਪੰਜਾਬੀ ਭਾਸ਼ਾ ਅਤੇ ਇਸਦੀ ਲਿਪੀ (ਜਾਂ ਲਿਪੀਆਂ) ਵਿਚਕਾਰ ਸਾਂਝ ਸੰਭਾਲੀ ਨੂੰ ਪਰਖਣਾ ਵਿਸ਼ੇ ਦੀ ਉਸਾਰੀ ਲਈ ਸਹਾਇਕ ਹੋਵੇਗਾ।

ਇਤਿਹਾਸਿਕ ਤੌਰ ਤੇ ਪੰਜਾਬੀ ਬੋਲੀ ਨੂੰ ਸ਼ਾਰਦਾ, ਟਾਕਰੀ, ਲੰਡੇ, ਚੰਬਿਆਲੀ, ਨਾਗਰੀ, ਫਾਰਸੀ ਲਿਪੀ ਅਤੇ ਗੁਰਮੁਖੀ ਵਿੱਚ ਲਿਖਿਆ ਜਾਂਦਾ ਰਿਹਾ ਹੈ। ਪਰੰਤੂ ਉਪਲਬਧ ਪੰਜਾਬੀ ਸਾਹਿੱਤ ਨਾਗਰੀ, ਫਾਰਸੀ ਲਿਪੀ ਅਤੇ ਗੁਰਮੁਖੀ ਵਿੱਚ ਹੀ ਹੈ ਜਿਹੜਾ ਕੁਝ ਨਾਗਰੀ ਵਿੱਚ, ਉਸ ਤੋਂ ਕੁਝ ਵਧੇਰੇ ਫਾਰਸੀ ਲਿਪੀ (ਉਰਦੂ ਅਖਰਾਂ) ਵਿੱਚ ਅਤੇ ਸਭ ਤੋਂ ਵੱਧ ਗੁਰਮੁਖੀ ਲਿਪੀ ਵਿੱਚ ਅੰਕਿਤ ਹੋਇਆ ਮਿਲਦਾ ਹੈ। ਪੰਜਾਬੀ ਲਈ ਇਨ੍ਹਾਂ ਲਿਪੀਆਂ ਦੀ ਯੋਗਤਾ ਜਾਂ ਅਯੋਗਤਾ ਦੇ ਸਵਾਲ ਨੂੰ ਛੱਡਕੇ ਪੰਜਾਬੀ ਦੀ ਚਿਰ ਸੰਗੀ ਗੁਰਮੁਖੀ ਲਿਪੀ ਦੀ ਅਨੁਕੂਲਤਾ ਤੇ ਪਰਸਪਰ ਪ੍ਰਭਾਵ ਦੀ ਚਰਚਾ ਕੀਤੀ ਜਾਂਦੀ ਹੈ। ਗੁਰਮੁਖੀ-ਪੰਜਾਬੀ ਦੇ ਸੰਗ-ਸਾਥ ਦੀ ਸਾਖੀ ਭਰਦਿਆਂ E. P. Newton ਨੇ ਲਿਖਿਆ ਹੈ ' The Language which is spoken with some variation throughout the Punjab and hence called Punjabi, is written in what is known as the Gurmukhi Character (PANJABI GRAMMAR—introduction).

ਨਿਊਟਨ ਦਾ ਭਾਵ ਹੈ ਕਿ ਪੰਜਾਬੀ ਜ਼ਿਆਦਾ ਤਰ ਗੁਰਮਖੀ ਅੱਖਰਾਂ ਵਿੱਚ ਹੀ ਲਿਖੀ ਜਾਂਦੀ ਹੈ। ਲਿਪੀ ਵਿਗਿਆਨ ਦੀ ਨਿਗਾਹ ਵਿੱਚ ਗੁਰਮੁਖੀ ਲਿਪੀ ਅੱਖਰਾਤਮਕ (syllabic ਭਾਂਤ ਦੀ ਲਿਪੀ ਹੈ ਵਰਣਾਤਮਕ (Alphabetic) ਨਹੀਂ ਜਿਵੇਂ ਕਿ ਰੋਮਨ ਲਿਪੀ ਹੈ। ਇਸ ਵਿੱਚ ਮੋਟੇ ਤੌਰ ਤੇ ਪੈਂਤੀ ਅੱਖਰ ਹਨ ਅਰਥਾਤ ਪੈਂਤੀ ਅੱਖਰ-ਚਿੰਨ੍ਹ ਹਨ। ਇਸ ਗਿਣਤੀ ਦੇ ਆਧਾਰ ਤੇ ਹੀ ਇਸ ਲਿਪੀ ਦੀ ਵਰਣਮਾਲਾ ਨੂੰ ਆਮ ਲੋਕੀ "ਪੈਂਤੀ" ਆਖ ਲੈਂਦੇ ਹਨ। ਇਸ ਲਿਪੀ ਵਿੱਚ ਆਮ ਤੌਰ ਤੇ ਸੰਯੁਕਤ ਵਰਣ ਅਰਥਾਤ ਜੁੱਟ ਅੱਖਰ ਨਹੀਂ ਹੁੰਦੇ। ਨਾਂਹੀ ਇਸ ਵਿੱਚ ਸ੍ਵਰ-ਸਹਿਤ ਤੇ ਸ੍ਵਰ-ਰਹਿਤ ਅੱਖਰ ਦੀ ਪਛਾਣ ਹੋ ਸਕਦੀ ਹੈ। ਸਮੁੱਚੇ ਤੌਰ ਤੇ ਗੁਰਮੁਖੀ ਇਕ ਸਰਲ 'ਲਿਪੀ' ਹੈ ਦੂਜੇ ਸ਼ਬਦਾਂ ਵਿੱਚ Simplified Script ਹੈ। ਹੁਣ ਇਹ ਸੁਆਲ ਪੈਦਾ ਹੁੰਦਾ ਹੈ ਕਿ ਗੁਰਮੁਖੀ ਦਾ ਸਰਲੀਕਰਣ ਕਿਸੇ ਲੋੜ ਦੀ ਪੈਦਾਵਾਰ ਹੈ ਜਾਂ ਇਕ ਸੁਭਾਵਿਕ ਘਟਨਾ ਹੈ ? ਇਸ ਸੁਆਲ ਦਾ ਸਿੱਧਾ ਉਤਰ ਤਾਂ ਏਹੋ ਹੋਵੇਗਾ ਕਿ ਗੁਰਮੁਖੀ ਦਾ ਸਰਲ ਰੂਪ ਸਮੇਂ ਦੀ ਲੋੜ ਦੀ ਪੂਰਤੀ ਲਈ ਇਕ ਆਵਸ਼ਕ ਯਤਨ ਹੈ। ਪਰ ਇਹ ਉਤਰ ਹੋਰ ਵਿਵੇਚਨ ਦੀ ਮੰਗ ਕਰਦਾ ਹੈ।

ਲਿਪੀ ਕਿਸੇ ਭਾਸ਼ਾ ਦੇ ਧੁਨਿਆਤਮਕ ਰੂਪ ਨੂੰ ਦਰਸ਼ਨੀ ਚਿੰਨ੍ਹਾਂ (Visible Marks) ਦੁਆਰਾ ਰੇਖਾਂਕਿਤ ਕਰਨ ਦਾ ਮਨੁੱਖੀ ਉਪਰਾਲਾ ਹੈ। ਸੰਬੰਧਿਤ ਭਾਸ਼ਾ ਦੀਆਂ ਧੁਨੀਆਂ ਦੇ ਭੇਦਾਂ ਮੁਤਾਬਿਕ ਆਮ ਤੌਰ ਤੇ ਅੱਖਰਾਂ ( Character ) ਦਾ ਆਵਿਸ਼ਕਾਰ ਹੁੰਦਾ ਹੈ। ਗੁਰਮੁਖੀ ਲਿਪੀ ਦਾ ਆਵਿਸ਼ਕਾਰ ਆਮ ਤੌਰ ਤੇ ਪੰਜਾਬੀ ਬੋਲੀ ਨੂੰ ਚਿੰਨ੍ਹਤ ਕਰਨ ਲਈ ਹੀ ਹੋਇਆ ਕਿਹਾ ਜਾਂਦਾ ਹੈ। ਕਈ ਲੇਖਕਾਂ ਪੰਜਾਬੀ ਨੂੰ 'ਤਦਭਵ-ਪ੍ਰਧਾਨ' ਆਖਦੇ ਹਨ। ਮੇਰੀ ਜਾਚੇ ਪੰਜਾਬੀ ਨੂੰ "ਸਰਲਤਾ-ਪ੍ਰਧਾਨ" ਆਧੁਨਿਕ ਭਾਰਤੀ ਆਰਯ-ਭਾਸ਼ਾ ਆਖਣਾ ਸਚਿਆਈ ਦੇ ਵਧੇਰੇ ਨੇੜੇ ਜਾਣਾ ਹੋਵੇਗਾ। ਕਿਉਂਕਿ ਵੈਦਿਕ ਭਾਸ਼ਾ ਦੀਆਂ ਜਟਿਲ ਧੁਨੀਆਂ ਅਤੇ ਧੁਨੀ-ਸੰਯੋਗਾਂ ਨੂੰ ਪਾਲੀ, ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਰਾਹੀ, ਤਿਖਗਾਮੀ ਸਰਲੀਕਰਣ ਦੇ ਝੁਕਾਵਾਂ ਦੁਆਰਾ ਪਜਾਬੀ ਵਿੱਚ ਆਕੇ ਭਰਪੂਰ ਸਰਲਤਾ ਪ੍ਰਾਪਤ ਹੋਈ ਹੈ। ਇਸ ਸਰਲੀਕਰਣ ਦੀ ਪ੍ਰਵਿਰਤੀ ਨੇ ਨ ਸਿਰਫ ਸੰਯੁਕਤ ਧੁਨੀਆਂ ਵਿੱਚ ਸਗੋਂ ਵਿਭਕਤੀਆਂ ਵਿੱਚ, ਕ੍ਰਿਆ ਰੂਪਾਂ ਵਿੱਚ ਅਤੇ ਹੋਰ ਰੂਪਾਤਮਕ ਅੰਸ਼ਾਂ ਵਿੱਚ ਔਖ ਤੇ ਜਟਿਲਤਾ ਦੀ ਥਾਂ ਸੌਖ ਤੇ ਸਰਲਤਾ ਉਤਪੰਨ ਕੀਤੀ ਹੈ, ਫਲ ਸੁਰਪ ਪਜਾਬੀ ਭਾਸ਼ਾ ਇਕ ਸਹੀ-ਸ਼ੁੱਧ ਸਰਲੀਕ੍ਰਿਤ ਰੂਪ ਅਖਤਿਆਰ ਕਰਕੇ ਚੱਲੀ ਹੈ। ਇਸ ਸਰਲਤਾ-ਪ੍ਰਧਾਨ ਪੰਜਾਬੀ ਲਈ ਸਰਲ ਲਿਪੀ ਗੁਰਮੁਖੀ ਦਾ ਪ੍ਰਯੋਗ ਕਰਨਾ ਅਢੁਕਵੀਂ ਗੱਲ ਨਹੀਂ ਕਹੀ ਜਾ ਸਕਦੀ ਕਿਉਂਕਿ ਪਜਾਬੀ ਦੇ ਆਦਿ ਕਾਲ ਵਿੱਚ ਇਹ ਮੰਨ ਲਿਆ ਗਿਆ ਹੋਵੇਗਾ ਕਿ ਪੰਜਾਬੀ ਉਚਾਰਣ ਵਿੱਚ ਸੰਯੁਕਤ ਧੁਨੀਆਂ ਦੀ ਹੋਂਦ ਅਸੰਭਵ ਗੱਲ ਹੈ। ਇਹੋ ਕਾਰਣ ਹੈ ਕਿ ਗੁਰਮੁਖੀ ਲਿਪੀ ਵਿੱਚ ਉਸ ਵੇਲੇ ਛੁੱਟ 'ਰਾਰੇ' ਤੋਂ ਹੋਰ ਕੋਈ ਸੰਯੁਕਤ ਅੱਖਰ ਲਿਖਣ ਦਾ ਰਿਵਾਜ ਨਹੀਂ ਸੀ।

ਜੇ ਅਸੀਂ ਸ਼ਬਦ-ਜੋੜਾਂ ਦੀ ਦ੍ਰਿਸ਼ਟੀ ਤੋਂ ਪੰਜਾਬੀ ਲਿਖਤ ਸਾਹਿੱਤ ਦਾ ਅਵਲੋਕਨ ਕਰੀਏ ਤਾਂ ਪਜਾਬੀ ਦੇ ਆਦਿ-ਯੁਗੀਨ, ਮੱਧ-ਯੁਗੀਨ ਅਤੇ ਨਵ-ਯੁਗੀਨ ਲਿਖਿਤ-ਨਮੂਨੇ ਕੋਈ ਬਹੁਤੇ ਸੰਤੋਸ਼ਜਨਕ ਨਹੀਂ ਕਹੇ ਜਾ ਸਕਦੇ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪੰਜਾਬੀ ਨੂੰ ਸੁਤੰਤਰ ਰੂਪ ਵਿੱਚ ਵੱਧਣ-ਫੁੱਲਣ ਦਾ, ਇਤਿਹਾਸ ਵਿੱਚ ਕੋਈ ਬਹੁਤ ਅਵਸਰ ਨਸੀਬ ਵੀ ਨਹੀਂ ਹੋਇਆ। ਸਿਧ-ਨਾਥਾਂ ਦੀਆਂ ਅਪਭ੍ਰੰਸ਼-ਪ੍ਰਧਾਨ ਉਚਾਰਣ-ਪ੍ਰਣਾਲੀਆਂ ਤੋਂ ਪੰਜਾਬੀ ਅਜੇ ਮੁਕਤ ਹੋ ਸੁਤੰਤਰ ਹੋ ਕੇ ਵਿਚਰਨ ਹੀ ਲੱਗੀ, ਸੀ ਕਿ ਫਾਰਸੀ-ਅਰਬੀ ਦੀ ਸ਼ਬਦਾਵਲੀ ਦਾ ਪ੍ਰਭਾਵ ਦਿਨੋ ਦਿਨ ਵਧਦਾ ਰਿਹਾ ਖਾਸ ਕਰਕੇ ਪੰਜਾਬੀ ਦੇ ਲੌਕਿਕ ਸਾਹਿਤ ਵਿੱਚ ਭਾਵੇਂ ਸਿੱਖ-ਧਰਮ ਸਾਹਿਤ ਵਿੱਚ ਕੁਝ ਪੁਰਾਣੀ ਨਵੇਕਲੀ ਪਰਿਪਾਟੀ ਚਲਦੀ ਰਹੀ। ਫਾਰਸੀ-ਅਰਬੀ ਦਾ ਪ੍ਰਭਾਵ ਜਾਰੀ ਹੀ ਸੀ ਕਿ ਅੰਗਰੇਜ਼ੀ ਵਿਚਾਰ-ਧਾਰਾ ਦੇ ਨਾਲ ਨਾਲ ਅਗਰੇਜ਼ੀ ਪਦਾਵਲੀ ਵੀ ਦਾਖ਼ਲ ਹੋਣੀ ਸ਼ੁਰੂ ਹੋ ਗਈ, ਇਹ ਠੀਕ ਹੈ ਕਿ ਇਤਨੀ ਨਹੀਂ ਜਿੰਨੀ ਫ਼ਾਰਸੀ ਸ਼ਬਦਾਵਲੀ। ਹੁਣ ਪੰਜਾਬੀ ਨਵੇਂ ਯੁਗ ਵਿੱਚ ਪ੍ਰਵੇਸ਼ ਕਰ ਰਹੀ ਹੈ ਜਿੱਥੇ ਸੰਸਕ੍ਰਿਤ ਦਾ ਪ੍ਰਭਾਵ ਕਬੂਲਿਆ ਜਾ ਰਿਹਾ ਹੈ ਇਤਿਹਾਸ ਨੇ ਪੰਜਾਬੀ ਨੂੰ ਮਰਣ-ਜੀਵਨ ਦੇ ਕਈਆਂ

ਪੜਾਵਾਂ ਵਿਚੋਂ ਲੰਘਾਇਆ ਹੈ । ਇਹ ਪਹਿਲਾ ਅਵਸਰ ਹੈ ਜਦੋਂ ਪੰਜਾਬੀ ਭਾਸ਼ਾ "ਆਤਮਾ-ਲੋਚਨ" ਅਰਥਾਤ ਸਵ-ਪਰੀਖਿਆ ਕਰਨ ਲਈ ਉਚਿਤ ਕਦਮ ਚੁੱਕ ਰਹੀ ਹੈ ।

ਇਤਿਹਾਸ ਦੇ ਧਰਾਤਲ ਤੋਂ ਪੰਜਾਬੀ ਸ਼ਬਦ-ਜੋੜਾਂ ਦੀ ਬਹੁਰੂਪਤਾ ਦੇ ਭਾਵੇਂ ਅਸੀਂ ਕੋਈ ਵੀ ਕਾਰਣ ਮਿਥੀਏ, ਪਰ ਹਕੀਕਤ ਇਹ ਹੈ ਕਿ ਇਸ ਨੁਕਤੇ ਤੋਂ ਪੰਜਾਬੀ ਵਿੱਚ ਅਨੇਕ ਰੂਪਤਾ ਰਹੀ ਹੈ । 'ਆਦਿ ਗ੍ਰੰਥ' ਤੋਂ ਬਿਨਾ ਪੰਜਾਬੀ ਸ਼ਬਦ ਜੋੜਾਂ ਦੇ ਪ੍ਰਾਚੀਨ ਗੱਦ ਨਮੂਨੇ ਜਨਮ ਸਾਖੀਆਂ ਵਿਚੋਂ ਉਪਲਬਧ ਹਨ । ੧੭੧੫ ਬਿਕਰਮੀ ਵਿੱਚ ਨਕਲ ਕੀਤੀ ਹੋਈ 'ਹੰਦਾਲੀਆਂ ਵਾਲੀ ਜਨਮ ਸਾਖੀ' ਵਿਚੋਂ ਇਕ ਨਮੂਨਾ ਪੇਸ਼ ਹੈ ਜਿਸ ਵਿੱਚ ਅਪਭ੍ਰੰਸ਼ੀ ਵਿਭਕਤੀਆਂ ਦੇ ਬਚਦੇ-ਖੁਚਦੇ ਚਿੰਨ੍ਹ ਔਂਕੜ-ਸਿਹਾਰੀ ਦੇ ਰੂਪ ਵਿੱਚ ਅਜੇ ਵੀ ਮਿਲਦੇ ਹਨ ਅਤੇ ਸੰਯੁਕਤ ਸ੍ਵਰਾਂ (**Diphthong**) ਦੀ ਥਾਂ ਇਕਹਿਰੇ ਸ੍ਵਰ (**Monothong**) ਹੀ ਮਿਲਦੇ ਹਨ ਜਿਵੇਂ

ਸਉ (ਸੌ) ਜਉਹਰੀ (ਜੌਹਰੀ) ਆਦਿ:—

"ਤਾ ਸਾਲਸ ਰਾਇ ਆਖਿਆ ਜੀ ਏਹ ਸਉ ਰੁਪਯੇ ਤੁਮਾਰੇ ਹੈਨਿ ਏਹੁ ਆਪਣੇ ਲੇਹੁ ਤਾਂ ਗੁਰੂ ਨਾਨਕ ਕਹਿਆ ਸਾਲਸ ਰਾਇ ਜੀ ਜੇ ਵੇਚੀਏ ਤਾਂ ਲਈਏ । ਫੇਰਿ ਜਉਹਰੀ ਕਹਿਆ ਜੀ ਮੈਂ ਨਾਹੀ ਜਾਣਿਤਾ ਕਿ ਓਹੁ ਲਾਲੁ ਥਾ ਕਿ ਤੁਮ ਲਾਲੁ ਹੋ ਮੈਂ ਤੋਂ ਬਿਸਮਾਦ ਹੋਇ ਗਇਆ ।"

ਇਹ ਪੰਜਾਬ ਵਿਚੋਂ ਉਦਿਤ ਹੋ ਰਹੀ ਇਕ ਪਾਸੇ ਖੜੀ ਬੋਲੀ (ਹਿੰਦੀ) ਅਤੇ ਦੂਜੇ ਪਾਸੇ ਪੰਜਾਬੀ ਦਾ ਨਮੂਨਾ ਹੈ ਜਿਸ ਨੇ 'ਖੜੀ ਬੋਲੀ (ਹਿੰਦੀ) ਦੇ ਨਿਰਮਾਣ ਵਿੱਚ ਉਰਦੂ ਰਾਹੀਂ ਚੋਖਾ ਹਿੱਸਾ ਪਾਇਆ ਲੱਗਦਾ ਹੈ । ਇਹ ਦੂਸਰਾ ਨਮੂਨਾ ਸੰਸਕ੍ਰਿਤ ਪ੍ਰਭਾਵਿਤ ਪ੍ਰਾਚੀਨ ਪੰਜਾਬੀ ਦਾ ਹੈ:—

"ਸੋ ਬਾਣੀ ਤੋਂ ਨਿਖ ਪ੍ਰਯੋਜਨ ਨਹੀਂ ਸਪ੍ਰਯੋਜਨ ਹੈ। ਤਾਤੇ ਈਹਾ ਔਰ ਤੋਂ ਕਛੁ ਭੀ ਨਹੀਂ ਕਹ ਸਕੀਏਗਾ ਏ ਤਾਹੀ ਕਹੀਏਗਾ । ਉਤਮ ਪੁਰਖੋਂ ਕੋ ਸ੍ਵਭਾਵ ਕਹੀ ਦਇਆ ਹੋਤੀ ਹੈ । ਜਗਤ ਕੇ ਲੋਕੋਂ ਕੋਂ ਆਵਾਗੌਣ ਰੂਪੀ ਦੁਖ ਦੇਖਕਰ ਬਾਬਾ ਨਾਨਕ ਕੋ ਦਇਆ ਉਪਜੀ। ਤਿਸ ਦਇਆ ਨੇ ਹੀ ਬਾਬਾ ਨਾਨਕ ਕਉਪ੍ਰੇਰਿਆ ਇਨ ਜੀਵੋਂ ਕੀ ਕਲਿਆਨ ਕਾ ਸਾਧਨ ਰਚੋ। ਸੋ ਦਇਆ ਕਾ ਸ੍ਵਰੂਪ ਦਿਖਲਾਇ ਦੇਣਾ ।"

ਇਹ ਨਮੂਨਾ ਗੁਰੂ ਰਾਮ ਦਯਾਲ ਸਿਖ ਆਨੰਦਘਨ ਦੀ ਲਿਖੀ ਜਪੁਜੀ ਸਾਹਿਬ ਦੀ ਟੀਕਾ ਵਿਚੋਂ ਹੈ। ਇਹ ਸੰਮਤ ੧੯੨੬ ਵਿੱਚ ਲਿਖੀ ਗਈ ਸੀ । ਇਹ ਨਮੂਨਾ ਸੰਸਕ੍ਰਿਤ-ਪ੍ਰਭਾਵਿਤ ਪੰਜਾਬੀ ਦਾ ਤਾਂ ਹੈ ਪਰ ਇਹ ਅਣ-ਪੰਜਾਬੀ ਨਹੀਂ । ਸ਼ਾਇਦ ਓਪਰੀ ਨਿਗਾਹ ਨਾਲ ਵੇਖਣ ਤੋਂ ਇਹ ਭੁਲੇਖਾ ਸੰਭਵ ਹੈ। ਪਰ ਸਭ ਤੋਂ ਵੱਧ ਪੰਜਾਬੀਪਣ ਇਸ ਦ੍ਰਿਸ਼ਟਾਂਤ ਦੀ

ਵਾਕ-ਯੋਜਨਾ ਵਿੱਚ ਹੈ ਅਤੇ ਕ੍ਰਿਆ-ਰੂਪਾਂ ਦੇ ਪੰਜਾਬੀਵਤ ਵਹਾ ਤੇ ਝੁਕਾ ਵਿੱਚ ਹੈ । 'ਕਹ ਸਕੀਏਗਾ' ਪੰਜਾਬੀ ਕਰਮਣਿ ਵਾਚ ( Passive Voice) ਦਾ ਰੂਪ ਹੈ ਹਿੰਦੀ ਜਾਂ ਖੜੀ ਬੋਲੀ ਵਿੱਚ 'ਕਹ ਸਕਾ ਜਾਏਗਾ । ਕੋਈ ਅਜੇਹਾ ਰੂਪ ਹੀ ਬਣ ਸਕੇਗਾ । 'ਪ੍ਰੇਰਿਆ' ਪੰਜਾਬੀ ਦਾ ਭੂਤ ਕ੍ਰਿਦੰਤ ਹੈ ਜਿਵੇਂ ਖੇਡਿਆ, ਮਾਰਿਆ, ਖੇਲਿਆ । ਇਸ ਦਾ ਹਿੰਦੀ ਰੂਪ 'ਪੇਰਾ' ਹੋ ਸਕਦਾ ਹੈ । 'ਨਿਖਪ੍ਰਯੋਜਨ' ਸੰਸਕ੍ਰਿਤ 'ਨਿਸ਼ਪ੍ਰਯੋਜਨ' ਦਾ ਪੰਜਾਬੀ ਰੂਪ ਹੈ । ਖਾਸ ਤੌਰ ਤੇ ਸਪੈਲਿੰਗ ਵੇਖਣ-ਯੋਗ ਹਨ । ਦਇਆ (ਦਯਾ) ਕਲਿਆਨ (ਕਲਯਾਣ) ਬਾਣੀ (ਸੰ ਵਾਣੀ) 'ਕੋਂ' ਪਰਸਰਗ ਮੁਲਤਾਨੀ ਕੂੰ ਦਾ ਪੂਰਵ ਰੂਪ ਹੈ ਜਿਸ ਨੂੰ ਸਾਖੀਕਾਰਾਂ ਨੇ 'ਕਉ' ਵੀ ਲਿਖਿਆ ਹੈ ।

ਪਰ ਪਹਿਲੇ ਨਮੂਨੇ ਨਾਲੋਂ ਇਸ ਵਿੱਚ ਅੰਤਰ ਹੈ । ਪਹਿਲੇ ਨਮੂਨੇ ਵਿੱਚ ਸੁਤੇ ਸਿੱਧ ਮੌਲ ਰਿਹਾ ਸਾਹਿਤਿਕ ਪੰਜਾਬੀ ਦਾ ਪ੍ਰਾਚੀਨ ਰੂਪ ਉਘੜ ਰਿਹਾ ਹੈ, ਇਹ ਪੰਜਾਬੀ ਰੂਪ 'ਆਨੰਦ-ਘਨ' ਦੀ ਪੰਜਾਬੀ ਨਾਲੋਂ ਬਹੁਤ ਪੁਰਾਣਾ ਹੈ । ਸਪੈਲਿੰਗ ਦੀ ਦ੍ਰਿਸ਼ਟੀ ਤੋਂ ਸਾਖੀ ਦੀ ਪੰਜਾਬੀ ਸਰਲੀਕਰਣ ਦੀ ਪ੍ਰਕ੍ਰਿਆ ( Process of Simplification ) ਵਿੱਚ ਹੀ ਹੈ । ਜਿਵੇਂ 'ਸਉ' ਸ੍ਵਰ-ਸੰਧੀ ਦੀ ਪ੍ਰਕ੍ਰਿਆ ਦੁਆਰਾ 'ਸੌ' ਬਣ ਗਿਆ ਹੈ, ਇਸੇ ਤਰ੍ਹਾਂ ਕਰਮ ਕਾਰਕ ( Accusative case ) ਦੀ ਸੂਚਕ ਪਰਸਰਗ 'ਕਉ' ਵੀ 'ਕੌ' ਹੋ ਗਈ ਹੈ । ਇਸ ਵਿਚਾਰ ਦਾ ਸਿੱਟਾ ਇਹ ਨਿਕਲਦਾ ਹੈ ਕਿ ਪੰਜਾਬੀ ਭਾਸ਼ਾ ਦੇ ਸ਼ਬਦ-ਜੋੜਾਂ ਵਿੱਚ ਇਨ੍ਹਾਂ ਸਮਿਆਂ ਅੰਦਰ ਕਿੰਨੀ ਤਰਲਤਾ ਤੇ ਅਸਥਿਰਤਾ ਚਲਦੀ ਰਹੀ ਹੈ ।

ਇਨ੍ਹਾਂ ਉਦਾਹਰਣਾਂ ਤੋਂ ਅਸੀਂ ਭਲੀ ਭਾਂਤ ਵੇਖ ਸਕਦੇ ਹਾਂ ਕਿ ਪੰਜਾਬੀ ਦੇ ਆਦਿ ਕਾਲ ਅਤੇ ਮੱਧ ਕਾਲ ਵਿੱਚ ਵੀ ਸ਼ਬਦ-ਜੋੜਾਂ ਵਿੱਚ ਬੜੀ ਅਸਥਿਰਤਾ ਚਲਦੀ ਰਹੀ ਹੈ । ਕਿਤੇ ਸੁਰੂਪ, ਪਰ ਕਿਤੇ ਸ੍ਵਰੂਪ, ਸੁਰਗ ਵੀ ਤੇ ਕਿਤੇ ਸ੍ਵਰਗ ਵੀ ਹਾਂ, ਅਜ ਵਾਂਗੂੰ ਸਵਰੂਪ ਜਾਂ ਸਵਰਗ ਨਹੀਂ । [ਪਿੱਛੇ ਜਿਹੇ ਭਾਸ਼ਾ ਵਿਭਾਗ 'ਪੰਜਾਬ' ਵਲੋਂ ਜਾਰੀ ਕੀਤੇ ਨਹਿਰੂ ਅੰਕ ਸੰਬੰਧੀ' ਪਤ੍ਰਾਂ (ਸਾਈਕਲੋ ਸਟਾਈਲਡ) ਵਿੱਚ ਦੂਹਰੀ ਰੁਜੀ ਵੇਖੀ ਗਈ ਹੈ ਜਿੱਥੇ 'ਸੁਰਗ ਤੇ ਸਵਰਗ' ਦੋਹਾਂ ਰੂਪਾਂ ਨੂੰ ਇਕੱਠਾ ਕਰਕੇ 'ਸੁਵਰਗ' ਲਿਖਿਆ ਹੈ ਜਿਸਦਾ 'ਸੁ' ਅਰਥਾਤ ਚੰਗਾ ਵਰਗ ਯਾਨੀ ਸ਼੍ਰੇਣੀ ਇਹ ਭਾਵ ਵੀ ਸਹਿਜੇ ਹੀ ਪ੍ਰਾਪਤ ਹੁੰਦਾ ਹੈ] ਪੁਰਾਤਨ ਪੰਜਾਬੀ ਵਿੱਚ ਪੰਜਾਬੀ ਕਰਣ ਦੀ ਪ੍ਰਕ੍ਰਿਆ ਅਧਿਕ ਚਲਦੀ ਰਹੀ ਹੈ ਪਰ ਸ਼ਬਦ-ਜੋੜਾਂ ਵਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ ਗਿਆ ਸੀ ।

ਪੰਜਾਬੀ ਸ਼ਬਦ-ਜੋੜਾਂ ਦੀ ਇਸ ਅਨਿਯਮਿਤ ਪ੍ਰਣਾਲੀ ਦਾ ਅਨੁਭਵ ਕਰਦਿਆਂ ਪੰਜਾਬੀ ਦੇ ਯੋਰੋਪੀਅਨ ਵਿਆਕਰਣਕਾਰ ਸ੍ਰੀ E. P. Newton ਨੇ ਲਿਖਿਆ ਹੈ ਕਿ ' The System of spelling in Panjabi is a good confused,

the same word frequently being spelled in differen ways ਜਾਇਗਾ for ਜਾਏਗਾ, ਭੈ for ਭਉ, ਆਂਵਦਾ for ਆਉਂਦਾ, ਗਯਾਨ for ਗਿਆਨ, ਕਰਯੇ 'or ਕਰੀਏ for ਕਰਿਯੇ & c. Also there are certain letters which are constantly interchanged; as ਇ with its cognete semi vowel ਯ; ਉ wih ਵ; ਬ and ਵ with ਮ; ਰ with ਲ; ਨ with ਲ, This is nodonbt due to the fact that it is an uncultivated language with little or no literature worth speaking of, so that each Writer has to some extent spelled the words as it struck his ear (PANJABI GARMMAR 1896) ਨਿਊਟਨ ਸਾਹਿਬ ਨੇ ਉਦਾਹਰਣਾਂ ਨਾਲ ਪੰਜਾਬੀ ਸ਼ਬਦ-ਜੋੜਾਂ ਦੀ ਅਵਿਵਸਥਾ ਨੂੰ ਪੁਸ਼ਟ ਕਰਕੇ ਪੰਜਾਬੀ ਅੰਕਨ-ਪੱਧਤੀ ਦੀ ਸਖ਼ਤ ਬੇਕਾਇਦਗੀ ਵਲ ਨਿਰਪੱਖ ਸੰਕੇਤ ਕੀਤਾ ਹੈ। ਪਰ ਇਸ ਕਥਨ ਤੋਂ ਤਤਕਾਲੀਨ ਪੰਜਾਬੀ ਸੁਰ-ਧੁਨੀਆਂ ਦੀ ਗੈਰ-ਟਕਸਾਲੀ ਅੰਕਨ-ਪ੍ਰਣਾਲੀ ਵਿਸ਼ੇਸ਼ ਤੌਰ ਤੇ ਸਿੱਧ ਹੁੰਦੀ ਹੈ, ਵਿਅੰਜਨ ਧੁਨੀਆਂ ਦੀ ਉਤਨੀ ਨਹੀਂ। ਸੁਰ-ਧੁਨੀਆਂ ਵਿੱਚ ਜੇਕਰ ਅਰਧ-ਸੁਰ (Semi-vowels) ਵੀ ਸ਼ਾਮਿਲ ਕਰਕੇ ਇਹ ਸਿਧਾਂਤਿਕ ਗੱਲ ਕਹੀਏ ਤਾਂ ਵਧੇਰੇ ਯੁਕਤੀ-ਯੁਕਤ ਹੋਵੇਗੀ। ਪਿਛਲੀ ਸਦੀ ਦੇ ਅੰਤਲੇ ਸਿਰੇ ਦੇ ਸਮੇਂ ਉਪਰੋਕਤ ਵਿਆਕਰਣਕਾਰ ਦਾ ਇਹ ਨਿਰੀਖਣ ਤੇ ਵਿਸ਼ਲੇਸ਼ਣ ਲਗ ਭਗ ਹੁਣ ਵੀ ਯਥਾਰਥ ਪ੍ਰਤੀਤ ਹੁੰਦਾ ਹੈ ਕਿਉਂਕਿ ਪੰਜਾਬੀ ਦੇ ਨਵੀਨਤਮ ਰੂਪ ਵਿੱਚ ਵੀ ਵਿਅੰਜਨਾਂ ਦੇ ਲੇਖਨ ਢੰਗ (ਸ਼ਬਦ-ਜੋੜਾਂ) ਨਾਲੋਂ ਸੁਰਾਂ ਦੇ ਲੇਖਨ ਕ੍ਰਮ ਵਿੱਚ ਵਧੇਰੇ ਅਪ੍ਰਮਾਣਿਕਤਾ ਵੇਖੀ ਜਾਂਦੀ ਹੈ।

ਪੰਜਾਬੀ ਸ਼ਬਦ-ਜੋੜਾਂ ਦੀ ਅਪ੍ਰਮਾਣਿਕਤਾ ਦੇ ਪ੍ਰਸੰਗ ਵਿੱਚ ਅਜ ਦੇ ਯੁਗ ਦੀਆਂ ਨਵੀਆਂ ਪ੍ਰਵ੍ਰਿਤੀਆਂ ਦੇ ਭੀਸ਼ਣ ਰੂਪ ਪੇਸ਼ ਕਰਨਾ ਸਹੀ ਸਥਿਤੀ ਤੋਂ ਜਾਣੂ ਹੋਣਾ ਹੋਵੇਗਾ। ਇਹ ਇਕ ਪ੍ਰਮਾਣ ਸਿੱਧ ਯਥਾਰਥ ਹੈ ਕਿ ਅਜੋਕੇ ਪੰਬਜਾਬੀ ਲੇਖਕਾਂ ਵਿਚੋਂ ਬਹੁਤ ਸਾਰੇ ਆਪਣੀ ਇਕੋ ਹੀ ਪੁਸਤਕ ਵਿੱਚ, ਇਥੋਂ ਤਕ ਕਿ ਆਪਣੀ ਪੁਸਤਕ ਦੇ ਇਕੋ ਹੀ ਪੰਨੇ ਤੇ ਇਕੋ ਹੀ ਸ਼ਬਦ ਲਈ ਅੱਡ ਅੱਡ ਸਪੈਲਿੰਗ ਲਿਖ ਲੈਂਦੇ ਹਨ। ਇਸ ਗ਼ਲਤ ਪ੍ਰਵਿਰਤੀ ਬਾਰੇ ਕਈਆਂ ਵਿਦਵਾਨਾਂ ਪਾਸੋਂ ਕਈ ਵਾਰ ਇਹ ਉਪਰੋਕਤ ਗੱਲ ਸੁਣੀ ਗਈ ਹੈ ਜਿਸਦੀ ਪੁਸ਼ਟੀ ਥਾਂ ਥਾਂ ਹੋ ਰਹੀ ਹੈ। ਇਸ ਲਈ ਏਥੇ ਪ੍ਰਮਾਣ-ਪੁਸ਼ਟ ਉਦਾਹਰਣ ਦਿਤੇ ਜਾ ਰਹੇ ਹਨ ਤਾਂ ਜੋ ਸ਼ਬਦ-ਜੋੜਾਂ ਸੰਬੰਧੀ ਵਿਸ਼ੇ ਦੀ ਗੰਭੀਰ ਸਮੱਸਿਆ ਦਾ ਸਹੀ ਸਹੀ ਜਾਇਜ਼ਾ ਲਿਆ ਜਾ ਸਕੇ।

ਆਧੁਨਿਕ ਕਾਲ ਦੇ ਭਾਵੁਕ ਕਵੀ ਪ੍ਰੋ. ਪੂਰਨ ਸਿੰਘ ਦੀਆਂ ਲਿਖਤਾਂ ਵਿੱਚ ਸ਼ਬਦ-

ਜੋੜਾਂ ਦੀ ਬਹੁਰੂਪਤਾ ਮਿਲਦੀ ਹੈ ਜਿੱਥੇ 'ਪਜਾਨ' ਵੀ ਹੈ ਤੇ 'ਪਿਆਰ' ਵੀ, 'ਧਜਾਨ' ਵੀ ਹੈ ਤੇ ਧਿਆਨ ਵੀ । ਵੇਖੋ:—

'ਪੂਰਨ ਇਕ ਪਿਆ ਭੌਰੇ, ਦੂਜਾ ਉਹੋ ਜਿਹਾ ਪੂਰਨ ਮਾਂ ਦੇ ਪਜਾਰ ਨੇ...
ਮਾਂ ਇੱਛਰਾਂ ਬੱਚਾ ਦਿਨ ਰਾਤ ਧਜਾਨ ਵਿੱਚ ਪਾਲਦੀਏ.........
ਪਿਆਰ ਦੀ ਕੁੱਠੀ ਪਿਆਰ ਦੀ ਦਿਨ ਰਾਤ

.....................
ਭਾਰੀ ਚਿਤ੍ਰਕਾਰ ਇਹ ।
ਮਾਂ ਦਾ ਧਿਆਨ ਕਰਨਾ ਪਿਆ ਹੈ ਬੱਚੇ ਦੀ ਛਬੀਆਂ ਨਾਲ ।

[ਖੁਲ੍ਹੇ ਮੈਦਾਨ]

ਪਿੱਛੇ ਜਿਹੇ ਅਮ. ਏ. ਪਰੀਖਿਆ ਦੀਆਂ ਕਾਪੀਆਂ ਵਿਚੋਂ ਸ਼ਬਦ-ਜੋੜਾਂ ਦੀ ਅਣ-ਗਹਿਲੀ ਦੀਆਂ ਬੜੀਆਂ ਹੀ ਗੰਭੀਰ ਸਨਸਨੀਖੇਜ਼ ਮਿਸਾਲਾਂ ਵੇਖਣ ਵਿੱਚ ਆਈਆਂ ਹਨ । ਉਹ ਇਹ ਹਨ:—

| | |
|---|---|
| ਨਿਘਾ | (ਨ੍ਹਿਗਾਹ) |
| ਹਊ-ਬਹੂ | (ਹੂਬਹੂ) |
| ਆਇਸਤਾ-ਆਇਸਤਾ | (ਆਹਿਸਤਾ) |
| ਸਬੰਦ | (ਸੰਬੰਧ) |
| ਭਰਭਾਵ | (ਪ੍ਰਭਾਵ) |
| ਗੰਬੀਰਤਾ | (ਗੰਭੀਰਤਾ) |
| ਮਜ਼ਬੂਨ | (ਮਜ਼ਮੂਨ) |

ਇਨਾਂ ਤੋਂ ਇਲਾਵਾ ਆਮ ਵਰਤੋਂ ਵਿੱਚ ਆਉਣ ਵਾਲ ਕਈਆਂ ਸ਼ਬਦਾਂ ਦੇ ਅਨੇਕ ਸ਼ਬਦ-ਜੋੜ ਮਿਲਦੇ ਹਨ । 'ਨਿਰਣਯ' ਦੇ ਪੰਜਾਬੀ ਲਿਖਤਾਂ ਵਿੱਚ ਆਉਣ ਵਾਲੇ ਰੂਪ ਵੇਖੋ:—

ਨਿਰਣੈ
ਨਿਰਨੈ
ਨਿਰਣਾ
ਨਿਰਨਾਂ
ਨਿਰਨਾ
ਨਿਰਨਯ

ਇਸੇ ਤਰ੍ਹਾਂ ਸ਼ਬਦ-ਜੋੜਾਂ ਦੀ ਇਕਸਾਰਤਾ ਦੀ ਘਾਟ ਇਕ ਹੋਰ ਮਿਸਾਲ ਤੋਂ ਵੇਖੀ ਜਾ ਸਕਦੀ ਹੈ ਜਿੱਥੇ ਵਿਭਿੰਨ ਸਪੈਲਿੰਗਾਂ ਕਰਕੇ ਅਤੇ ਉਪਭਾਖਈ ਬਣਤਰ ਕਰਕੇ ਇਕ ਸ਼ਬਦ ਦੇ ਇਕ ਦਰਜਨ ਰੂਪ ਤੇ ਸ਼ਬਦ-ਜੋੜ ਮਿਲਦੇ ਹਨ:—

ਇੰਜ, ਅੰਝ, ਇਉਂ, ਇਵੇਂ, ਇਸੇ,

ਇਸ ਤਰ੍ਹਾਂ, ਇਤਰ੍ਹਾਂ, ਇਦਾਂ, ਇਕਰਾਂ, ਏਕਣ, ਈਕਣ ।

ਇਨ੍ਹਾਂ ਮਿਸਾਲਾਂ ਤੋਂ ਇਹ ਭਲੀ ਭਾਂਤ ਸਿੱਧ ਹੁੰਦਾ ਹੈ ਕਿ ਪੰਜਾਬੀ ਲਿਖਿਤ ਸਾਹਿਤ ਵਿੱਚ ਸ਼ਬਦ-ਜੋੜਾਂ ਦੀ ਇਕ ਤਰ੍ਹਾਂ ਨਾਲ ਅਰਾਜਕਤਾ ਪੈਦਾ ਹੋਈ ਹੈ । ਇਸ ਅਰਾਜਕਤਾ ਵਲ ਵਿਕਾਸ-ਮੁਖੀ ਪੰਜਾਬੀ ਲਈ ਫੌਰੀ ਧਿਆਨ ਦੀ ਲੋੜ ਹੈ ।

ਸ਼ਬਦ-ਜੋੜਾਂ ਸੰਬੰਧੀ ਇਸ ਅਨੇਮਤਾ, ਅਸਥਿਰਤਾ ਤੇ ਅਪ੍ਰਮਾਣਿਕਤਾ ਦੇ ਕਈ ਕਾਰਣ ਹੋ ਸਕਦੇ ਹਨ ।

ਮੂਲ ਆਧਾਰ-ਰੂਪ ਕਲਾਸੀਕਲ ਬੋਲੀਆਂ ਫ਼ਾਰਸੀ-ਅਰਬੀ, ਸੰਸਕ੍ਰਿਤ ਆਦਿਕਾਂ ਦੀ ਅਧੂਰੀ ਜਾਣਕਾਰੀ ਕਰਕੇ ਸੁਣ-ਸੁਣਾਕੇ ਵਰਤੇ ਹੋਏ ਸ਼ਬਦ ਅਕਸਰ ਗ਼ਲਤ ਲਿਖੇ ਜਾਂਦੇ ਹਨ । ਅਖ਼ਲਾਕ ਨੂੰ ਇਖਲਾਕ, ਪਰਾਗ (ਫਲ ਦੀ ਧੂੜ) ਨੂੰ ਪ੍ਰਾਗ, ਮੁਤਾਲਿਆ ਨੂੰ ਮੁਤਾਲਾ, ਦਸ਼ਾ ਨੂੰ ਦਿਸ਼ਾ, ਧਰੰਧੁਰ ਨੂੰ ਧੁਰੰਦਰ ਜਾਂ ਧੁਰੰਤੱਰ ਅਕਸਰ ਲਿਖੇ ਜਾਂਦੇ ਹਨ ।

ਵਿਆਕਰਣਿਕ ਸੂਝ ਦੀ ਕਮੀ ਤੋਂ ਵੀ ਸ਼ਬਦਾਂ ਦੇ ਜੋੜ ਅਤੇ ਉਨ੍ਹਾਂ ਦੇ ਪ੍ਰਯੋਗ ਗ਼ਲਤ ਹੋ ਜਾਂਦੇ ਹਨ । ਕੌਸ਼ਲ ਨੂੰ ਕੌਸ਼ਲਤਾ, ਗੌਰਵ, ਨੂੰ ਗੌਰਵਤਾ, ਅਗਿਆਨ, ਨੂੰ ਅਗਿਆਨਤਾ ਲਿਖਣਾ ਇਸ ਕਮੀ ਦੇ ਹੀ ਸਿੱਟੇ ਹਨ ।

ਲਫਜ਼ਾਂ ਦੀ ਮੂਲ-ਬਣਤਰ ਅਰਥਾਤ ਵਿਉਤਪੱਤੀ (Etymology) ਦੇ ਪੱਖ ਤੋਂ ਅਣਜਾਣਤਾ ਵੀ ਸ਼ਬਦ-ਜੋੜਾਂ ਵਿੱਚ ਭੁਲੇਖਿਆਂ ਦਾ ਇਕ ਹੋਰ ਕਾਰਣ ਹੈ । ਨੇਮ-ਬੰਦੀ, ਨਿਯਮ-ਬਦ, ਨਿਯਮ-ਬੰਧ, ਨਿਯਮ-ਬੱਧ ਆਦਿਕ ਅਨੇਕ ਜੋੜ ਇਸ ਪੱਖ ਦੀ ਅਣਜਾਣਤਾ ਦਾ ਹੀ ਕ੍ਰਿਸ਼ਮਾ ਹਨ ਕਿਉਂਕਿ ਬੰਦ-ਫਾਰਸੀ ਅਤੇ ਬਧ ( ਬਦ੍ਧ ) ਸੰਸਕ੍ਰਿਤ ਤੋਂ ਉਪਜੇ ਦੋ ਭਿੰਨ ਸਮਾਸੀ ਅੰਗ ਹਨ । ਗ਼ਲਤ as ciation ਕਰਕੇ ਭਾਸ਼ਾ ਵਿਭਾਗ ਪੰਜਾਬੀ ਦੀ ਹਿੰਦੀ ਪਤ੍ਰਿਕਾ 'ਸਪਤ ਸਿੰਧੂ' ਨੂੰ ਅਜੇ ਤਕ ਕਈ ਵਾਰ 'ਸਪਤ-ਸੰਧੂ ਹੀ ਲਿਖ ਦਿੱਤਾ ਜਾਂਦਾ ਹੈ ਕਿਉਂਕਿ ਪੰਜਾਬੀ ਲੋਕ 'ਸੰਧੂ' ਗੋਤ੍ਰ ਤੋਂ ਬਹੁਤੇ ਜਾਣੂ ਹਨ ।

ਉਪਬੋਲੀਆਂ ਦੇ ਅਸਰ ਨਾਲ ਵੀ ਸਪੈਲਿੰਗ ਅੱਡ ਅੱਡ ਲਿਖੇ ਜਾਂਦੇ ਹਨ । ਆਪਦਾ ਤੇ ਆਵਦਾ, ਲਿਪੀ ਤੇ ਲਿੱਪੀ, ਪਥ ਤੇ ਪੱਥ, ਆਵ੍ਹਾਂਗੇ-ਆਮਾਂਗੇ, ਆਦਿਕ ਦੁਰੂਪ ਉਪਭਾਖਾਈ ਪ੍ਰਭਾਵ ਦੇ ਫਲ ਹਨ ।

ਕਈ ਬਾਰ ਉਚਾਰਣ ਦੀ ਅਸਾਵਧਾਨਤਾ ਨਾਲ ਸ਼ਬਦ-ਜੋੜਾਂ ਵਿੱਚ ਸੰਕਟ ਵਾਲੀ ਦਸ਼ਾ ਉਤਪੰਨ ਹੋ ਜਾਂਦੀ ਹੈ। ਤਲਫਜ਼ ਲਫਜ਼ ਦੀ ਜਿੰਦ-ਜਾਨ ਹੈ । ਤਲਫਜ਼ ਵਲੋਂ ਅਣਗਹਿਲੀ ਘੋਰ ਅਪਰਾਧ ਹੈ। ਹੁਣੇ ਹੁਣੇ ਇਸ ਅਣਗਹਿਲੀ ਦੇ ਨਤੀਜੇ ਵਜੋਂ ਕਈ ਸ਼ਬਦਾਂ ਦੀ ਦੁਰਦਸ਼ਾ ਹੋ ਰਹੀ ਹੈ। 'ਉੱਨਤੀ' ਜਿੱਥੇ ਨੰਨਾ ਦੁੱਤ ਹੈ, ਨੂੰ ਉਨਤੀ (Simple ਨ) ਅਤੇ ਫੇਰ ਬਾਅਦ ਵਿੱਚ 'ਉਂਤੀ' ਕਈ ਵਾਰ ਬੋਲਿਆ ਤੇ ਲਿਖਿਆ ਜਾਂਦਾ ਹੈ । ਇੰਜ ਹੀ 'ਜਨਤਾ ਦਾ ਜੰਤਾ ਉਤਪੱਤੀ, ਸੰਪੱਤੀ, ਵਿਪੱਤੀ ਜਿੱਥੇ ਤੱਤਾ ਦੁੱਤ ਹੈ ਕਈ ਵਾਰ ਇਕਹਿਰਾ ਤੱਤਾ ਉਚਾਰਿਆ ਜਾਂਦਾ ਹੈ । ਨਤੀਜਾ ਅਰਥ ਤੇ ਉਚਾਰਣ ਦੀ ਅਰਾਜਕਤਾ ਸਪਸ਼ਟ ਹੈ ।

ਉੱਚਕੋਟੀ ਦੇ ਲਿਖਿਤ ਸਾਹਿਤ ਦੀ ਅਣਹੋਂਦ ਕਰਕੇ ਵੀ ਪੰਜਾਬੀ ਸ਼ਬਦ-ਜੋੜਾਂ ਵਿਚ ਕੋਈ ਠੁੱਕ ਨਹੀਂ ਬੱਝ ਸਕੀ ਤੇ ਨਾਹੀਂ ਕੋਈ ਪਿਰਤ ਹੀ ਪਈ ਹੈ ।

ਗੁਰਮੁਖੀ ਲਿਪੀ ਪਿਛਲਿਆਂ ਯੁਗਾਂ ਵਿੱਚ ਰਾਜਲਿਪੀ ਨਹੀਂ ਰਹੀ ਤਾਂ ਜੋ ਇਹ ਲਿਪੀ ਉੱਚ, ਸੂਕਸ਼ਮ ਤੇ ਵਿਗਿਆਨਿਕ ਭਾਖਈ-ਅੰਸ਼ਾਂ ਨੂੰ ਪ੍ਰਗਟਾਉਣ ਲਈ ਲੋੜੀਂਦੇ ਤਜਰਬੇ ਕਰਦੀ ਹੋਈ ਕਿਸੇ ਸਥਿਰ ਪ੍ਰਮਾਣਿਕ ਰੂਪ ਨੂੰ ਅਖਤਿਆਰ ਕਰ ਸਕੀ ਹੋਵੇ ।

ਪ੍ਰੈਸ ਵੀ ਕਈ ਵਾਰ ਸ਼ਬਦ-ਜੋੜਾਂ ਦੀ ਬੇਕਾਇਦਗੀ ਵਿੱਚ ਚੋਖਾ ਹਿੱਸਾ ਪਾ ਦਿੰਦਾ ਹੈ । ਕਈ ਅੱਧ-ਕਚਰੇ ਪ੍ਰੈਸ-ਕਰਮਚਾਰੀ ਸ਼ੁੱਧ ਨੂੰ ਅਸ਼ੁੱਧ ਸਮਝ ਕੇ ਸਹੀ ਨੂੰ ਗ਼ਲਤ ਬਣਾਕੇ ਧਿੰਗੋਜ਼ੋਰੀ ਛਾਪ ਦਿੰਦੇ ਹਨ ਜਿਹੜਾ ਰੂਪ ਚਲ ਪੈਂਦਾ ਹੈ । ਇਲੇਖਕ ਦੀ ਇਕ ਪੁਸਤਕ ਦੇ ਹੈਡਿੰਗ ਵਿਚਲੇ 'ਵਿਕਾਸ' ਨੂੰ ਮੱਲੋਮੱਲੀ 'ਵਿਕਾਸ਼ ( sh) ਛਾਪ ਛਡਿਆ ਹੈ ।

ਇਕ ਹੋਰ ਬੜਾ ਭਿਅੰਕਰ ਕਾਰਣ ਉਰਦੂ ਅੱਖਰਾਂ ਅਤੇ ਰੋਮਨ ਲਿਪੀ ਵਿੱਚ ਅਧੂਰੇ ਤੌਰ ਤੇ ਲਿਖੇ ਹੋਏ ਸ਼ਬਦਾਂ ਨੂੰ ਗੁਰਮੁਖੀ ਵਿੱਚ ਲਿਪੀ-ਅੰਤਰ ਕਰਨਾ ਹੈ । ਇਸ ਕੰਮ ਵਿੱਚ ਚੰਗੇ ਚੰਗੇ ਪੰਜਾਬੀ ਲਿਖਾਰੀ ਬਹੁਤ ਧੋਖਾ ਖਾ ਜਾਂਦੇ ਹਨ । ਸੰਸਕ੍ਰਿਤ 'ਯਗ਼' ਦੇ ਸ਼ੁਧ ਰੋਮਨ ਸਪਲਿੰਗ (yajña) ਹਨ ਜਿੱਥੇ diacritcal Marks ਰਾਹੀਂ N ਨੂੰ ਞ ਦਾ ਚਿੰਨ੍ਹ ਅੰਕਿਤ ਕੀਤਾ ਜਾਂਦਾ ਹੈ ਕਿਉਂਜੋ ਜ+ਞ ਹੀ ਗ਼ ਹੈ । ਪਰ ਕਈ ਪੰਜਾਬੀ ਲੇਖਕ ਇਸ ਨੂੰ ਪੰਜਾਬੀ ਅੰਦਰ 'ਯਜਨਾ' ਹੀ ਲਿਖ ਦਿੰਦੇ ਹਨ। ਹਾਲਾਂਕਿ ਪੰਜਾਬੀ ਦਾ ਢੇਰ ਪੁਰਾਣਾ ਆਪਣਾ ਪ੍ਰਚਲਿਤ ਲਫ਼ਜ਼ 'ਯੱਗ ਜਾਂ ਜੱਗ' ਮੌਜੂਦ ਹੈ । ਮਾਲਵੀਯ ਦਾ ਮਾਲਵੀਆ, ਆਰਯ ਦਾ ਆਰੀਆ ਵੀ ਇਸੇ ਪ੍ਰਕ੍ਰਿਆ ਦੇ ਨਤੀਜੇ ਹਨ । ਉਰਦੂ ਅੱਖਰਾਂ ਵਿੱਚ ਲਿਖਣ ਵੇਲੇ ਜ਼ਬਰ, ਜ਼ੇਰ, ਪੇਸ਼ ਦੀ ਗੈਰ-ਮੌਜੂਦਗੀ ਵਿੱਚ ਖ਼ਲਕਤ ਨੂੰ ਖਿਲਕਤ, ਮੁਰਸ਼ਿਦ ਨੂੰ ਮੁਰਸ਼ਦ, ਇਤਫ਼ਾਕ, ਨੂੰ ਅਤਫਾਕ ਲਿਖ ਲਿਆ ਜਾਂਦਾ ਹੈ । ਇਉਂ ਦੋ ਦੋ ਸ਼ਬਦ-ਜੋੜ ਹੋ ਨਿਬੜਦੇ ਹਨ ।

ਹੋਰ ਅਜੇਹੇ ਕਈ ਕਾਰਣ ਉਲੀਕੇ ਜਾ ਸਕਦੇ ਹਨ ਜਿਨ੍ਹਾਂ ਸਦਕਾ ਪੰਜਾਬੀ ਸ਼ਬਦ-ਜੋੜਾਂ ਵਿੱਚ ਇਕਸਾਰਤਾ ਇਛਿਤ ਹੱਦ ਤਕ ਅਜੇ ਤਕ ਨਹੀਂ ਆ ਸਕੀ। ਇਸ ਪਾਸੇ ਇਕੱੜ-

ਦੁਕੜ ਯਤਨ-ਹੋਏ ਵੀ ਹਨ । ਸ਼ਬਦ-ਜੋੜਾਂ ਦੇ ਪ੍ਰਮਾਣੀਕਰਣ ਦੇ ਪੱਖ ਤੋਂ ਭਾਈ ਕਾਨ੍ਹ ਸਿਘ ਨਾਭਾ ਦਾ ਨਾਂ ਸਭ ਤੋਂ ਪਹਿਲਾਂ ਲਿਆ ਜਾ ਸਕਦਾ ਹੈ । ਜਿਨ੍ਹਾਂ ਨੇ ਆਪਣੇ 'ਮਹਾਨ-ਕੋਸ਼' ਦੇ ਸੰਕਲਨ ਵੇਲੇ ਇਸ ਪਾਸੇ ਕਈ ਭਾਸ਼ਾ-ਵਿਗਿਆਨਿਕ ਤੇ ਲਿਪੀ-ਵਿਗਿਆਨਕ ਸ਼ੁਭ ਯਤਨ ਕੀਤੇ ਹਨ । ਸ਼ੁਧ ਤੇ ਯਥਾਰਥ ਉਚਾਰਣ ਅੰਕਿਤ ਕਰਨ ਲਈ ਗੁਰਮੁਖੀ ਵਿੱਚ ਨਵੇਂ ਪ੍ਰਯੋਗ ਵੀ ਕੀਤੇ ਤੇ ਵਰਤੇ ਹਨ । ਉਸ ਤੋਂ ਬਾਅਦ ਹੋਰਨਾਂ ਪੜਾਵਾਂ ਤੋਂ ਇਲਾਵਾ ਪ੍ਰਿੰਸੀਪਲ ਤੇਜਾ ਸਿੰਘ ਜੀ ਦਾ ਨਾਂ ਲਿਆ ਜਾ ਸਕਦਾ ਹੈ ਜਿਨ੍ਹਾਂ ਨੇ ਪੰਜਾਬੀ ਵਿਭਾਗ ਪੈਪਸੂ ਦੇ ਡਾਇਰੈਕਟਰ ਹੋਣ ਦੀ ਹੈਸੀਅਤ ਵਿੱਚ ਕੁਝ ਨਿਯਮ ਘੜੇ ਸਨ ਅਤੇ ਬਾਅਦ ਵਿੱਚ ਆਪਣੀ ਪੁਸਤਕ 'ਪੰਜਾਬੀ ਕਿਵੇਂ ਲਿਖੀਏ' ਵਿੱਚ ਇਸ ਵਿਸ਼ੈ ਬਾਰੇ ਵਿਸਤਾਰ-ਪੂਰਵਕ ਚਰਚਾ ਕੀਤੀ ਹੈ । ਇਹ ਯਤਨ ਨਿਸ਼ਚੇ ਹੀ ਬੜਾ ਸਲਾਹੁਣ ਯੋਗ ਯਤਨ ਹੈ । ਪਰ ਜਿਵੇਂ ਕਿ ਪਹਿਲ-ਪਲੇਠੇ ਯਤਨਾਂ ਵਿੱਚ ਸੰਭਵ ਹੈ ਕੁਝਕੁ ਵਿਆਕਰਣਿਕ ਉਕਾਈਆਂ ਰਹਿ ਗਈਆਂ ਹਨ । ਪ੍ਰਿੰਸੀਪਲ ਸਾਹਿਬ ਲਿਖਦੇ ਹਨ ਕਿ 'ਆਮ ਤੌਰ ਤੇ ਵਿਸ਼ੇਸ਼ਣਾਂ ਨਾਲ ਸਿਹਾਰੀ ਆਉਂਦੀ ਹੈ ਜਿਵੇਂ ਲੌਕਿਕ ਪ੍ਰਾਂਤਿਕ ਪਰ 'ਸੁਭਾਵਿਕ' ਨੂੰ ਜਿਹੜਾ ਵਿਸ਼ੇਸ਼ਣ ਹੈ, 'ਸੁਭਾਵਕ' ਹੀ ਰੱਖਣ ਦੀ ਸਲਾਹ ਦਿੰਦੇ ਹਨ ਜਿਹੜੀ ਗ਼ਲਤ ਹੈ । (ਪੰਜਾਬੀ ਕਿਵੇਂ ਲਿਖੀਏ, ਪੰਨਾ ੫੧) ।

ਇਸ ਪ੍ਰਸੰਗ ਵਿੱਚ ਭਾਸ਼ਾ ਵਿਭਾਗ ਪੰਜਾਬ ਦਾ ਨਾਂ ਵੀ ਬੜੇ ਗੌਰਵ ਨਾਲ ਲਿਆ ਜਾ ਸਕਦਾ ਹੈ ਜਿੱਥੇ ਕਈ ਵਿਦਵਾਨਾਂ ਦੀ ਇਕ ਕਮੇਟੀ ਨੇ ਇਸ ਪਾਸੇ ਯਤਨ ਕੀਤਾ ਅਤੇ 'ਪੰਜਾਬੀ ਦੁਨੀਆ' ਦੇ ਵਿਆਕਰਣ-ਅੰਕ ਵਿੱਚ ਪ੍ਰਕਾਸ਼ਿਤ ਕੀਤਾ । ਪਿਛਲੇ ਕੁਝ ਚਿਰ ਤੋਂ ਡਾ. ਭਾਈ ਜੋਧ ਸਿੰਘ ਜੀ ਦੀ ਸਰਪ੍ਰਸਤੀ ਹੇਠ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਸ਼ਬਦ-ਜੋੜਾਂ ਦੇ ਟਕਸਾਲੀਕਰਣ ਲਈ ਬੜਾ ਵਿਗਿਆਨਿਕ ਯਤਨ ਅਰੰਭਿਆ ਹੋਇਆ ਹੈ ਅਤੇ ਜਿਸਦਾ ਕੁਝ ਭਾਗ 'ਪੰਜਾਬੀ ਸਯੂਨੀਵਰਸਿਟੀ' ਵਲੋਂ ਛੇਤੀ ਹੀ ਛਪਕੇ ਆ ਰਿਹਾ ਹੈ ।

ਇਤਿਹਾਸਿਕ ਨੁਕਤੇ ਤੋਂ ਪੰਜਾਬੀ ਸ਼ਬਦ-ਜੋੜਾਂ ਦੇ ਇਨ੍ਹਾਂ ਯਤਨਾਂ ਪਿੱਛੇ ਜਿਹੜੇ ਵਿਚਾਰ ਕੰਮ ਕਰਦੇ ਰਹੇ ਹਨ ਅਤੇ ਹੁਣ ਕਰ ਰਹੇ ਹਨ ਉਨ੍ਹਾਂ ਨੂੰ ਜੇਕਰ ਸਿਧਾਂਤ ਰੂਪ ਵਿੱਚ ਢਾਲ਼ ਕੇ ਵੇਖੀਏ ਤਾਂ ਕੋਈ ਚਾਰ ਸਿਧਾਂਤ ਕੱਢੇ ਜਾ ਸਕਦੇ ਹਨ । ਉਹ ਹਨ:—

੧. **ਜੇਹਾ ਬੋਲੋ ਤੇਹਾ ਲਿਖੋ ।**
੨. **ਤਦਭਵ ਦ੍ਰਿਸ਼ਟੀ**
੩. ਤਤਸਮ ਦ੍ਰਿਸ਼ਟੀ
੪. ਵਿਗਿਆਨਿਕ ਵਿਧੀ

ਪਰੰਤੂ ਇਨ੍ਹਾਂ ਸਾਰਿਆਂ ਵਿਚੋਂ ਅਜੇ ਕੋਈ ਵੀ ਅਜੇਹਾ ਸਿਧਾਂਤ ਨਹੀਂ ਕਿਹਾ ਜਾ ਸਕਦਾ ਜਿਸਨੂੰ ਸਥਿਰਤਾ ਤੇ ਪ੍ਰਵਾਨਗੀ ਮਿਲ ਸਕੀ ਹੋਵੇ । ਸੋ ਅਜੇਹੀਆਂ ਹਾਲਤਾਂ ਅੰਦਰ

ਵਿਗਿਆਨਿਕ ਲੀਹਾਂ ਤੇ ਉਸਾਰਿਆ ਹੋਇਆ ਕੋਈ ਸਿਧਾਂਤ ਹੀ ਮਕਬੂਲ ਹੋ ਸਕਦਾ ਹੈ। ਇਸ ਦ੍ਰਿਸ਼ਟੀ ਤੋਂ ਵਿਗਿਆਨਿਕ ਵਿਧੀ ਦੇ ਨਿਮਨ-ਲਿਖਿਤ ਆਧਾਰ ਮਿਥੇ ਜਾ ਸਕਦੇ ਹਨ ਜਿਨਾਂ ਦੀ ਰੌਸ਼ਨੀ ਵਿੱਚ ਪੰਜਾਬੀ ਸ਼ਬਦ-ਜੋੜਾਂ ਦੀ ਅਸਥਿਰ ਤੇ ਅਪ੍ਰਮਾਣਿਕ ਦਸ਼ਾ ਨੂੰ ਨਜਿੱਠੇ ਜਾ ਸਕਣ ਦੀ ਸੰਭਾਵਨਾ ਹੈ।

ਸ਼ਬਦ-ਜੋੜਾਂ ਦੇ ਪ੍ਰਮਾਣੀਕਰਣ ਸੰਬੰਧੀ ਸੁਆਲ ਨੂੰ ਵਿਚਾਰਨ ਵੇਲੇ ਪਹਿਲਾਂ ਇਹ ਵੇਖਣਾ ਬੜਾ ਆਵਸ਼ਕ ਹੋਵੇਗਾ ਕਿ ਬੋਲੀ ਦੀ ਮੂਲ ਪ੍ਰਕ੍ਰਿਤੀ ਕੀ ਹੈ ? ਪੰਜਾਬੀ ਬੋਲੀ ਦਾ ਮੂਲ ਸੋਮਾਂ Indo-Aryan ਬੋਲੀਆਂ ਹੈਪਰ ਇਹ Indo-Iranian ਅਤੇ Dardic ਬੋਲੀਆਂ ਨਾਲ ਵੀ ਘਿਰੀ ਹੋਈ ਚਲੀ ਆ ਰਹੀ ਹੈ। ਸਿੱਟਾ ਇਹ ਹੈ ਕਿ ਪੰਜਾਬੀ ਦੀਆਂ ਧੁਨੀਆਂ ਵਿੱਚ ਭਾਰਤੀ ਪ੍ਰਾਚੀਨ ਬੋਲੀਆਂ ਦੇ ਸੁਰ ਗੂੰਜਦੇ ਹਨ ਪਰ ਈਰਾਨੀ ਤੇ ਦਰਦ ਬੋਲੀਆਂ ਦੇ ਪ੍ਰਭਾਵ ਚਿੰਬੜੇ ਹੋਏ ਹਨ। ਪਹਿਲੀਆਂ ਵਿੱਚ ਸੰਸਕ੍ਰਿਤ ਤੇ ਪ੍ਰਾਕ੍ਰਿਤ ਅਤੇ ਮਗਰਲੀਆਂ ਵਿੱਚ ਪੈਸ਼ਾਚੀ ਤੇ ਫਾਰਸੀ ਬੋਲੀਆਂ ਗਿਣੀਆਂ ਜਾ ਸਕਦੀਆਂ ਹਨ। ਇਸ ਮੂਲ ਪ੍ਰਾਕ੍ਰਿਤੀ ਦਾ ਸ਼ਬਦਾਂ ਦੇ ਉਚਾਰਣ ਅਤੇ ਫਲ ਰੂਪ ਲਿਪੀ-ਜੋੜਾਂ ਉੱਤੇ ਅਸਰ ਬਰਕਰਾਰ ਤੇ ਬਦਸਤੂਰ ਰਹਿਣਾ ਇਕ ਸੁਭਾਵਿਕ ਘਟਨਾ ਹੈ। ਜਿਸ ਨੂੰ ਅੱਖੋਂ ਉਹਲੇ ਕਰਨਾ ਇਕ ਅਵਿਗਿਆਨਿਕ ਗਲ ਹੋਵੇਗੀ।

ਬੋਲੀ ਅਤੇ ਉਸ ਨਾਲ ਸੰਬੰਧਿਤ ਲਿਪੀ ਵਿੱਚ ਪਰਸਪਰ ਪ੍ਰੇਸ਼ਣ ਦੀ ਯੋਗਤਾ (Capacity of Communication) ਨੂੰ ਸ਼ਬਦ-ਜੋੜ ਨਿਸ਼ਚਿਤਕਰਨ ਦੇਪ੍ਰਸੰਗ ਵਿੱਚ ਵੇਖਣਾ ਅਗਲੀ ਸ਼ਰਤ ਹੈ। ਅਰਥਾਤ ਕੀ ਬੋਲੀ ਦੇ ਉੱਚਰਿਤ ਧੁਨੀ-ਅੰਗ ਯਥਾਰਥ ਰੂਪ ਵਿੱਚ ਲਿਪੀ ਦੇ ਅੱਖਰਾਂ ਰਾਹੀਂ ਅੰਕਿਤ ਹੋ ਸਕਦੇ ਹਨ। ਇਸ ਪ੍ਰੇਸ਼ਣ-ਸ਼ਕਤੀ ਦੀ ਅਣਹੋਂਦ ਸਦਕਾ ਸ਼ਬਦ-ਜੋੜਾਂ ਵਿੱਚ ਘਾਟਾ-ਵਾਧਾ ਰਹਿਣਾ ਮੁਮਕਿਨ ਹੋ ਸਕਦਾ ਹੈ।

ਯੁਗ ਦੀ ਮੰਗ ਅਨੁਸਾਰ ਲਿਪੀ-ਅੱਖਰਾਂ ਨੂੰ ਨਿਸ਼ਚਿਤ ਤੇ ਸਮਰਥ ਰੂਪ ਵਿੱਚ ਅੰਕਿਤ ਕਰਨ ਦਾ ਸੁਆਲ ਇਸ ਸਮੱਸਿਆ ਦਾ ਇਕ ਹੋਰ ਅੰਗ ਹੈ। ਯੁਗ ਨਾਲ ਅੱਖਰ-ਚਿੰਨਾਂ ਦਾ ਅਨੁਸਾਰੀਕਰਣ (Re-orientation) ਸਪੈਲਿੰਗਾਂ ਦੇ ਸਥਿਰੀਕਰਣ ਦੀ ਸਹਾਇਕ ਵਿਉਂਤ ਦੱਸੀ ਜਾ ਸਕਦੀ ਹੈ।

ਲਿਖਿਤ-ਸਾਹਿਤ ਵਿੱਚ ਪੂਰਵ-ਪ੍ਰਚਲਿਤ ਪਰੰਪਰਾਵਾਂ ਦਾ ਧਿਆਨ ਰੱਖਣਾ ਇਸ ਵਿਸ਼ੇ ਲਈ ਇਕ ਹੋਰ ਜ਼ਰੂਰੀ ਕਦਮ ਹੈ। ਲਿਖਿਤ ਪਰੰਪਰਾਵਾਂ ਦਾ ਅਸਲੀ ਸੁਰੂਪ ਕਵਿਤਾ ਨਾਲੋਂ ਵ੍ਾਰਤਕ ਵਿੱਚ ਹੀ ਰੂਪਮਾਨ ਹੋ ਸਕਦਾ ਹੈ। ਵਾਰਤਕ ਕਵਿਤਾ ਵਾਲੀਆਂ ਮਜਬੂਰੀਆਂ ਤੋਂ ਸੁਤੰਤਰ ਹੋਣ ਕਰਕੇ ਸਾਹਿਤਕ ਸਹੀ ਬੋਲੀ ਦੇ ਨੇੜੇ ਨੇੜੇ ਰਹਿੰਦੀ ਹੈ। ਪੰਜਾਬੀ ਵਿੱਚ ਸਿਖ-ਧਰਮ-ਸ਼ਾਸ਼ਤ੍ਰ ਟੀਕੇ, ਭਾਸ਼ਾ, ਸਾਖੀ-ਸਾਹਿਤ, ਦਰਸ਼ਨ ਅਜੇਹੇ ਵਿਸ਼ੇ ਹਨ ਜਿਹੜੇ ਵਧੇਰੇ ਕਰਕੇ ਵਾਰਤਕ ਵਿੱਚ ਲਿਖੇ ਮਿਲਦੇ ਹਨ। ਜੋੜ-ਪਰੰਪਰਾਵਾਂ ਦਾ ਆਭਾਸ ਸਾਨੂੰ ਏਥੋਂ ਮਿਲ ਸਕਦਾ ਹੈ।

ਸ਼ਬਦ-ਜੋੜਾਂ ਲਈ ਸਭ ਤੋਂ ਆਵਸ਼ਕ ਆਧਾਰ ਲੋੜ ਅਨੁਸਾਰ ਨਵੇਂ ਸਿਰਿਉਂ ਬਣ ਰਹੀ ਸ਼ਬਦਾਵਲੀ ਦੀ ਪ੍ਰਕ੍ਰਿਤੀ ਤੇ ਪ੍ਰਵਿਰਤੀ ਹੈ। ਵੇਖਣਾ ਇਹ ਹੈ ਕਿ ਕੀ ਸ਼ਬਦਾਵਲੀ ਦੁਆਰਾ ਕਿਸੇ ਲੋਕ-ਗੀਤ ਜਿਹੇ ਜਜ਼ਬਾ-ਭਰਪੂਰ ਵਿਸ਼ਿਆਂ ਨੂੰ ਪ੍ਰਗਟ ਕਰਨਾ ਹੈ ਜਾਂ ਸਾਇੰਸ, ਹਿਸਾਬ ਜਿਹੇ precise ਤੇ accurate ਵਿਸ਼ਿਆਂ ਨੂੰ ਸ਼ੁਧਤਾ ਨਾਲ ਵਿਅਕਤ ਕਰਨਾ ਹੈ। Accuracy ਤਦੋਂ ਹੀ ਆ ਸਕਦੀ ਹੈ ਜੇ ਸਪੈਲਿੰਗਾਂ ਵਿੱਚ ਕੋਈ ਵਿਕਲਪ ਨ ਰਹੇ ਵਰਨਾ ਪ੍ਰਕ੍ਰਿਤੀ (Nature) ਤੇ ਪਰ-ਕਿਰਤੀ (creation of other) ਵਿੱਚ ਢੇਰ ਅਰਥਗਤ ਫਰਕ ਆ ਜਾਵੇਗਾ। ਯਤਨ ਏਹੋ ਹੋਣਾ ਚਾਹੀਦਾ ਹੈ ਕਿ ਜਿੱਥੋਂ ਤਕ ਲਿਪੀ ਸਮਰਥ ਹੋ ਸਕੇ ਸਪੈਲਿੰਗਾਂ ਕਰਕੇ ਕਿਸੇ ਭੁਲੇਖੇ ਦੀ ਸੰਭਾਵਨਾ ਘੱਟ ਤੋਂ ਘੱਟ ਰਹੇ।

ਇਕ ਗੱਲ ਹੋਰ ਹੈ ਕਿ ਭਾਰਤੀ ਜਾਂ ਅਣਭਾਰਤੀ ਸ਼ਬਦਾਵਲੀ ਨੂੰ ਪੰਜਾਬੀ ਲਿਪੀ ਵਿੱਚ ਲਿਖਣ ਵੇਲੇ ਉਨਾਂ ਮੂਲ ਬੋਲੀਆਂ ਦੇ ਉਚਾਰਣ ਹੀ ਲੈਣੇ ਚਾਹੀਦੇ ਹਨ ਉਨਾਂ ਨਾਲ ਸੰਬੰਧਿਤ ਹਿੱਜੇ ਨਹੀਂ : 'ਨਾਈਟ-ਸੂਟ' (ਕ ਨਾਈਟ ਸੂਇਟ ਨਹੀਂ) ਖ਼ਾਹਮਖ਼ਾਹ (ਖ਼੍ਵਾਹਮਖ਼੍ਵਾਹ ਨਹੀਂ) ਫਲਾਬੇਅਰ Flaubert ਫਲਾਬੇਅਰਟ ਨਹੀਂ)।

ਅਖੀਰਲੀ ਗੱਲ ਜਿਹੜੀ ਮੱਦੇ-ਨਜ਼ਰ ਰੱਖਣ ਦੀ ਲੋੜ ਹੈ, ਉਹ ਇਹ ਹੈ ਕਿ ਸ਼ਬਦ-ਜੋੜ ਨਿਰਧਾਰਿਤ ਕਰਨ ਵੇਲੇ ਸੰਬੰਧਿਤ ਬੋਲੀ ਦੀ ਠੇਠਤਾ ਨੂੰ ਚੋਟ ਨ ਪਹੁੰਚੇ ਅਤੇ ਕੋਈ ਓਪਰਾਪਣ ਇਸ ਹੱਦ ਤਕ ਨ ਵਾਪਰੇ ਜਿਸ ਨਾਲ ਬੋਲੀ ਦੀ ਕਾਂਇਆਂ ਹੀ ਪਲਟੀ ਨਜ਼ਰ ਆਵੇ। ਪਰ ਏਥੇ ਇਹ ਗੱਲ ਯਾਦ ਰੱਖਣੀ ਬੜੀ ਜ਼ਰੂਰੀ ਹੈ ਕਿ ਬੋਲੀ ਜਦੋਂ ਉੱਚ ਵਿਚਾਰਾਂ ਤੇ ਉੱਚ ਵਿਦਿਆ ਦਾ ਮਾਧਿਅਮ ਬਣਦੀ ਹੈ ਉਦੋਂ ਆਮ ਲੋਕਾਂ ਵਲੋਂ ਗ਼ੈਰ ਜਿੰਮੇਵਾਰੀ ਨਾਲ ਬੋਲੇ ਸ਼ਬਦਾ ਅਤੇ ਉਚਾਰਣ ਸ਼ੈਲੀਆਂ ਦੀ ਥਾਂ ਕੋਈ ਵਿਗਿਆਨਿਕ ਪੱਧਤੀ ਅਪਨਾਉਣੀ ਪੈਂਦੀ ਹੈ ਨਹੀਂ ਤਾਂ ਬੇਅਸੂਲੀ ਤੇ ਬੇਨੇਮੀ ਦੀ ਕੋਈ ਹੱਦ ਹੀ ਨਾ ਰਹੇ। ਨਵੇਂ ਨਵੇਂ ਲਾਗੂ ਕੀਤੇ ਕੁਇੰਟਲ ਨੂੰ ਪਿੰਡਾਂ ਵਿੱਚ ਕੁਆਟਰ ਹੀ ਆਖ ਰਹੇ ਹਨ। ਸਾਹਿਤਿਕ ਪੱਧਰ ਤੇ ਇਸ ਦੇ ਜੋੜ ਤਤਸਮ ਹੀ ਰੱਖੇ ਜਾਣਗੇ।

ਉਪਰ-ਗਿਣੇ ਮਾਨਦੰਡਾਂ ਨੂੰ ਮੁੱਖ ਰੱਖਕੇ ਇਸ ਨਿਬੰਧ ਵਿਚ ਪੰਜਾਬੀ ਸ਼ਬਦ-ਜੋੜਾਂ ਲਈ ਕੁਝ ਸਿਧਾਂਤ ਤੇ ਸੁਝਾ ਪੇਸ਼ ਕੀਤੇ ਜਾ ਰਹੇ ਹਨ। ਇਨ੍ਹਾਂ ਸੁਝਾਵਾਂ ਨੂੰ ਵਰਣ-ਵਿਚਾਰ ਤੇ ਰੂਪ ਵਿਚਾਰ (phonology, Morphology) ਦੇ ਵਰਗੀਕਰਣ ਦੀ ਰੀਤ ਵਿੱਚ ਰੱਖਕੇ ਪੇਸ਼ ਕੀਤਾ ਗਿਆ ਹੈ। ਪਹਿਲਾ ਵਰਣਗਤ ਸ਼ਬਦ-ਜੋੜਾਂ ਉੱਤੇ ਵਿਚਾਰ ਕਰਾਂਗੇ।

ਸ਼ਬਦ-ਜੋੜ ਅਸਲ ਵਿੱਚ ਅੱਖਰ-ਜੋੜ ਹਨ। ਅੱਖਰ ਹੀ ਵਰਣ ਹਨ। ਮੋਟੇ ਤੌਰ ਤੇ ਅਸੀਂ ਲਿਪੀ-ਚਿਨ੍ਹਾਂ ਨੂੰ ਅੱਖਰ ਅਤੇ ਧੁਨੀ-ਚਿਨ੍ਹਾਂ ਨੂੰ ਵਰਣ ਸੱਦ ਲੈਂਦੇ ਹ। ਪਰ ਇਹ ਭਾਸ਼ਾਂ ਵਿਗਿਆਨ ਵਿੱਚ ਉਚਿਤ ਨਹੀਂ। ਵਰਣ ਹੀ ਸੂਰ ਤੇ ਵਿਅੰਜਨ ਹਨ। ਸੂਰ ਤੇ ਵਿਅੰਜਨਾਂ

ਦੀ ਲੇਖਨ-ਪ੍ਰਣਾਲੀ ਹੀ ਸਪੈਲਿੰਗ ਹਨ । ਸ੍ਵਰਾਂ ਵਿਚੋਂ ਬਹਤ ਸਾਰੀਆਂ ਵਰਣ-ਮਾਲਾਵਾਂ ਅੰਦਰ 'ਅ' ਧੁਨੀ ਹੀ ਸਿਰਮੌਰ ਮੰਨੀ ਜਾਂਦੀ ਹੈ । ਕਈ ਵਰਣ-ਮਾਲਾ 'ਅ' ਧੁਨੀ ਤੋਂ ਸ਼ੁਰੂ ਹੁੰਦੀਆਂ ਹਨ । ਸੰਸਕ੍ਰਿਤ 'अ' ਅਗਰੇਜ਼ੀ 'A' ਫਾਰਸੀ 'ਅਲਿਫ਼' ਗ੍ਰੀਕ Alpha ਇਸ 'ਅ'ਧੁਨੀ ਦੇ ਹੀ ਵਿਭਿੰਨ ਨਾਂਵ ਵਾਲੇ ਰੂਪ ਹਨ । ਹਰ ਭਾਸ਼ਾ ਵਿੱਚ 'ਅ' ਦਾ ਬੜਾ ਪ੍ਰਯੋਗ ਹੈ ਅਤੇ ਅਰਥ ਦੇ ਪਰਿਵਰਤਨ ਤੇ ਵਿਕਾਸ ਵਿੱਚ ਇਸ ਦਾ ਬੜਾ ਯੋਗ ਹੈ । ਇਸ ਲਈ ਪਹਿਲਾਂ 'ਅ' ਦੀ ਲੇਖਨ-ਰੀਤ ਬਾਰੇ ਵਿਚਾਰ ਕਰਦੇ ਹਾਂ ।

ਪੰਜਾਬੀ ਵਿੱਚ 'ਅ' ਦੀਅ ਤਿੰਨ ਸਥਿਤੀਆਂ ਹਨ : ਆਦਿ, ਮੱਧ ਤੇ ਅੰਤ ।

ਪੰਜਾਬੀ ਵਿੱਚ ਆਦਿ × 'ਅ' ਬਾਰੇ ਹ੍ਰਸਵ ਤੇ ਦੀਰਘ ਦੇ ਲਿਖਣ ਦਾ ਭੁਲੇਖਾ ਹੈ। ਆ— ਆਦਿ ਸ਼ਬਦਾਂ ਨੂੰ ਦੀਰਘ ਨਾਲ ਲਿਖਣਾ ਚਾਹੀਦਾ ਹੈ ਨਹੀਂ ਤਾਂ 'ਆਸਮਾਨ' ਅਸਮਾਨ ਹੋਵੇਗਾ ਤੇ ਅਸਮਾਨ ਦਾ ਅਰਥ ਅ + ਸਮਾਨ × ਨ-ਬਰਾਬਰ । ਨਾਲੇ 'ਅ' ਇਕ ਨਿਸ਼ੇਧਾਰਥਕ ਅਗੇਤਰ ਹੈ ਜਿਹੜਾ ਅਭੁੱਲ ਆਦਿਕ ਸ਼ਬਦਾਂ ਨਾਲ ਵਰਤਿਆ ਜਾਂਦਾ ਹੈ । ਇਸ ਲਈ ਇਸਦਾ ਪ੍ਰਯੋਗ ਸਾਵਧਾਨੀ ਦੀ ਮੰਗ ਕਰਦਾ ਹੈ ।

**ਆਦਿ-ਆ**

| (ਸ਼ੁਧ) | (ਅਸ਼ੁਧ) |
|---|---|
| ਆਸਮਾਨ | ਅਸਮਾਨ, ਸਮਾਨ |
| ਆਕਾਸ਼ | ਅਕਾਸ਼, ਅਗਾਸ |
| ਆਕਾਰ | ਅਕਾਰ |
| ਆਵਾਜ਼ | ਅਵਾਜ਼, ਵਾਜ਼ |
| ਆਬਾਦੀ | ਅਬਾਦੀ |
| ਆਸਾਨ | ਅਸਾਨ |
| ਆਧਾਰ | ਅਧਾਰ |
| ਆਰਾਮ | ਅਰਾਮ |
| ਆਜ਼ਾਦ | ਅਜਾਦ |
| ਆਨੰਦ | ਅਨੰਦ, ਨੰਦ |
| ਆਚਾਰ (ਸਦਾਚਾਰ) | ਅਚਾਰ |

ਭਾਰਤੀ-ਆਰਯ ਬੋਲੀਆਂ ਦੀ ਇਹ ਵਿਸ਼ੇਸ਼ਤਾ ਰਹੀ ਹੈ ਕਿ ਦੋ ਸ੍ਵਰਾਂ ਵਿੱਚ (ਭਾਵੇਂ ਇਹ ਦੀਰਘ-ਅਤੇ ਦੂਜਾ ਹ੍ਰਸਵ ਹੋਵੇ) ਸ੍ਵਰ-ਸੰਧੀ ਹੋ ਕੇ ਦੀਰਘ ਸ੍ਵਰ ਹੋਰ ਦੀਰਘ ਹੁੰਦਾ ਰਿਹਾ

ਹੈ ਜਿੱਥੇ ਦੋਵੇਂ ਸ੍ਵਰ ਇਕ-ਸਾਥ ਪਏ ਹੋਣ । ਇਸ ਲਈ ਨਿਮਨ ਸ਼ਬਦਾਂ ਵਿੱਚ ਮੱਧ-ਅ ਪੂਰਵ-ਵਰਤੀ ਆ ਨਾਲ ਹੀ ਤਦਰੂਪ ਹੋ ਜਾਣਾ ਚਾਹੀਦਾ ਹੈ :—

**ਮੱਧ-ਅ**

| (ਸ਼ੁਧ ਪੰਜਾਬੀ ਰੂਪ) | ਮੂਲ ਰੂਪ) |
|---|---|
| ਬਾਦ | ਬਾਅਦ |
| ਦਾਵਾ (ਦਾਵੇਦਾਰ) | ਦਾਅਵਾ |

ਨੋਟ:—ਤੁਅੱਲਕ ਆਦਿਕ ਸ਼ਬਦਾਂ ਵਿੱਚ ਮੱਧ-ਅ ਸਥਿਰ ਰਹਿ ਸਕਦਾ ਹੈ ਕਿਉਂਕਿ ਅ ਤੋਂ ਪਹਿਲਾਂ ੳ ਸ੍ਵਰ ਹੈ । ਅ ਤੇ ੳ ਭਿੰਨ-ਸਥਾਨੀ ਸ੍ਵਰ ਹਨ । ਇਸ ਲਈ ਇਹ ਇਕ ਰੂਪ ਨਹੀਂ ਹੋ ਸਕਦੇ ।

**ਅੰਤ-ਅ**

| (ਸ਼ੁਧ) | (ਅਸ਼ੁਧ) |
|---|---|
| ਵਜ਼ਾ-ਕਤਾ | ਵਜ਼ਾਅ-ਕ੍ਤਾਅ |
| ਸੁਝਾ | ਸੁਝਾਅ |
| ਝੁਕਾ | ਝੁਕਾਅ |
| ਸ਼ੁਰੂ | ਸ਼ੁਰੂਅ |

ਪੰਜਾਬੀ ਸਪੈਲਿੰਗਾਂ ਵਿੱਚ ਸਿਹਾਰੀ ਤੇ ਬਿਹਾਰੀ ਦੇ ਲਿਖਣ ਦਾ ਬੜਾ ਰੋਲਾ ਹੈ । ਸਿਹਾਰੀ-ਬਿਹਾਰੀ ਦੇ ਸ਼ੁਧ ਤੇ ਪੰਜਾਬੀ ਠੇਠਤਾ ਅਨੁਕੂਲ ਵਰਤਣ ਦੀ ਬੜੀ ਔਕੜ ਅਨੁਭਵ ਹੋ ਰਹੀ ਹੈ । ਅਸਲ ਵਿੱਚ ਪੰਜਾਬੀ ਸ਼ਬਦ-ਜੋੜਾਂ ਵਿੱਚ ਸਿਹਾਰੀ ਇਕ ਬੜੀ ਭਾਰੀ ਸਮੱਸਿਆ ਬਣੀ ਖੜੀ ਹੈ । ਬਿਹਾਰੀ ਕੀ ਹੈ ? ਇਹ ਸਿਹਾਰੀ ਦਾ ਹੀ ਦੀਰਘਕਰਣ ਹੈ ਇਸ ਲਈ ਬਿਹਾਰੀ ਦੀ ਵਰਤੋਂ ਸਿਹਾਰੀ ਦੀ ਸਮੱਸਿਆ ਦਾ ਹੀ ਇਕ ਅੰਗ ਹੈ ।

**ਆਦਿ-ਇ**

| (ਸ਼ੁਧ) | ਅਸ਼ੁਧ) | (ਮੂਲ) |
|---|---|---|
| ਨਿਯਮ (ਨੇਮ) | ਨੀਯਮ | ਨਿਯਮ |
| ਨਿਯਤ (assigned) | ਨੀਯਤ | (ਨੀਯਤ ਈਰਾਨੀ ਹੈ, ਅਰਥ ਹੈ ਸੁਭਾ ।) |
| ਇਨਾਮ | ਅਨਾਮ | |
| ਇੰਤਕਾਲ | ਅੰਤਕਾਲ | |

| | |
|---|---|
| ਵਿਚਾਰ | ਵੀਚਾਰ |
| ਵਿਅਰਥ | ਵੇਅਰਥ, ਬੇਅਰਥ |
| ਇਲਾਜ | ਅਲਾਜ |
| ਇਕਰਾਰ | ਅਕਰਾਰ, ਕਰਾਰ |
| ਇਕਹਿਰਾ | ਅਕਹਿਰਾ, ਕਹਿਰਾ |
| ਇਤਬਾਰ | ਇਅਤਬਾਰ, ਏਤਬਾਰ |
| ਇਤਰਾਜ਼ | ਇਅਤਰਾਜ਼, ਏਤਰਾਜ਼ |
| ਪ੍ਰਿਯ | ਪ੍ਰੀਯ, ਪ੍ਰੀਅ |

ਨੋਟ:—ਫਾਰਸੀ ਧੁਨੀਆਂ ਅਲਫ ਤੇ ਐਨ ਦੋਹਾਂ ਦਾ ਉਚਾਰਣ ਪੰਜਾਬੀ ਧੁਨੀ ਅ ਨਾਲ ਮਿਲਦਾ ਹੈ ਇਨ੍ਹਾਂ ਨਾਲ ਜ਼ੇਰ ਹੋਣ ਕਰਕੇ ਸਿਹਾਰੀ ਦੀ ਆਵਾਜ਼ ਪੈਦਾ ਹੁੰਦੀ ਹੈ। 'ਇਤਰਾਜ਼' ਫਾਰਸੀ ਅਸਲੇ ਦਾ ਰੂਪ ਨਹੀਂ ਫਾਰਸੀ ਉਚਾਰਣ ਦੇ ਨੇੜੇ ਦੀ ਅੰਕਨ-ਵਿਧੀ ਹੈ ਜਿਹੜੀ ਪੰਜਾਬੀ ਰੁਚੀ ਅਨੁਕਲ ਹੀ ਹੈ।

## ਮੱਧ-ਇ

ਸ਼ਬਦ ਜਾਂ ਸਮਸਤ-ਸ਼ਬਦ (Compound) ਦੇ ਮੱਧ ਵਿੱਚ ਸਿਹਾਰੀ ਜਾਂ ਬਿਹਾਰੀ ਲਿਖੀ ਜਾਵੇ, ਇਸ ਬਾਰੇ ਕਾਫੀ ਦੁਚਿਤੀ ਚੱਲ ਰਹੀ ਹੈ। ਉਦਾਹਰਣ ਵਜੋਂ ਅਸੀਂ ਸ਼ਬਦਾਂ ਦੀ ਅੰਤਲੀ (Terminal) ਸਿਹਾਰੀ ਨੂੰ ਜਾਂ ਤਾਂ ਬਿਹਾਰੀ ਵਿੱਚ ਬਦਲ ਦਿੰਦੇ ਹਾਂ ਜਾਂ ਫਿਰ ਸਿਹਾਰੀ ਨੂੰ ਲਿਖਕੇ ਵੀ Honorific Silent ਸਮਝਦੇ ਹਾਂ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਰਵਿ ਨੂੰ ਰਵ ਤੇ ਕੀਰਤਿ ਨੂੰ ਕੀਰਤ ਉਚਾਰਦੇ ਹਾਂ। 'ਗਤਿ' ਨੂੰ ਪੰਜਾਬੀ ਵਿੱਚ ਗਤੀ, ਮਤਿ ਨੂੰ ਮਤੀ, ਅਤਿ ਨੂੰ ਅਤੀ ਬਣਾ ਲੈਂਦੇ ਹਾਂ। ਪਰ ਜੇ ਅਜੇਹੇ ਇਕਾਰਾਂਤ ਸ਼ਬਦ, ਸਮਾਸ, (ਮੁਰੱਕਬ) ਵਿੱਚ ਆਉਣ ਤਾਂ ਇਹ ਸ਼ੰਕਾ ਹੈ ਕਿ ਕੀ ਉਥੇ ਬਿਹਾਰੀ ਹੋਵੇ ਜਾਂ ਸਿਹਾਰੀ ਹੀ ਰਹੇ। ਪਰ ਜੇ ਉਚਾਰਣ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਸ਼ਬਦ ਦੇ ਮੱਧ ਵਿੱਚ ਸਥਿਤ 'ਇ' ਦਾ ਅਸੀਂ ਪੂਰੀ ਤਰ੍ਹਾਂ ਦੀਰਘ ਉਚਾਰਣ ਨਹੀਂ ਕਰਦੇ। ਏਹੋ ਕਾਰਣ ਹੈ ਕਿ ਮੂਲ ਸਿਹਾਰੀ ਨੂੰ ਬਿਹਾਰੀ ਵਿੱਚ ਨਹੀਂ ਬਦਲਦੇ। ਮਿਸਾਲ ਵਜੋਂ ਕਵਿਤਾ, ਵਨਿਤਾ, ਸਰਿਤਾ, ਸਥਿਤੀ, ਪ੍ਰਤਿਮਾ।

ਇਸ ਪੈਟਰਨ ਤੇ ਏਹੋ ਠੀਕ ਹੋਵੇਗਾ ਕਿ ਮੂਲ ਇਕਾਰਾਂਤ ਸੰਸਕ੍ਰਿਤ ਸ਼ਬਦ ਜਦੋਂ ਸੁਤੰਤਰ ਲਿਖੇ ਜਾਣ ਤਾਂ ਉਥੇ ਸਿਹਾਰੀ ਨੂੰ ਬਿਹਾਰੀ ਕਰ ਦਿੱਤੀ ਜਾਵੇ ਹਰ ਜਦੋਂ ਸਮਸਤ (ਜੁੜਵੇਂ) ਹੋਣ ਤਾਂ ਅਸਲੀ ਹਾਲਤ ਵਿੱਚ ਸਿਹਾਰੀ ਰੱਖ ਲਈ ਜਾਵੇ। ਜਿਵੇਂ 'ਗਤਿ' ਮੂਲ ਦਾ ਪੰਜਾਬੀ ਰੂਪ ਗਤੀ ਹੋਵੇ ਪਰ ਮੁਰੱਕਬ ਵਿੱਚ ਗਤਿਸ਼ੀਲ ਰਹੇ। ਕਿਉਂਕਿ ਅਸੀਂ ਪਹਿਲਾਂ 'ਅਤਿ' ਸੰਸਕ੍ਰਿਤ ਸ਼ਬਦ ਨੂੰ ਅਤੀ ਬਣਾ ਲੈਂਦੇ ਹਾਂ ਪਰ ਜੁੜੰਤ ਸ਼ਬਦਾਂ ਵਿੱਚ ਮੁੜ ਸਿਹਾਰੀ ਸਥਾਪਿਤ ਕਰਕੇ 'ਅਤਿਅੰਤ'

ਲਿਖਦੇ ਹਾਂ। ਫਾਰਸੀ ਸ਼ਬਦਾਂ ਦੇ ਮੱਧ ਵਿੱਚ ਆ ਰਹੀ ਜ਼ੇਰ ਨੂੰ ਵੀ ਸਿਹਾਰੀ ਨਾਲ ਅੰਕਿਤ ਕਰ ਦੇਣਾ ਚਾਹੀਦਾ ਹੈ ਜਿਵੇਂ قابل ذکر ਨੂੰ ਕਾਬਲਿ-ਜ਼ਿਕਰ, قابل غور ਨੂੰ ਕਾਬਲਿਗ਼ੌਰ। ਇਜ਼ਾਫ਼ਤ ਲਈ ਲਾਂ ਦੀ ਵਰਤੋਂ ਵੀ ਅਢੁਕਵੀਂ ਨਹੀਂ ਹੈ। ਵੱਖਰਾ ਸਿਹਾਰੀ-ਚਿੰਨ੍ਹ ਪੰਜਾਬੀ ਲਿਖਣ ਵੇਲੇ ਲਿਖਣਾ ਬਹੁਤਾ ਠੀਕ ਨਹੀਂ ਹੋਵੇਗਾ। ਉਦਾਹਰਣ:—

### ਮੱਧ-ਇ

| (ਸ਼ੁਧ) | (ਵਿਕਲਪ) | (ਸੰਸਕ੍ਰਿਤ ਫਾਰਸੀ) |
|---|---|---|
| ਅਤਿਅੰਤ | | ਅਤਿ |
| ਦ੍ਰਿਸ਼ਟਿਗੋਚਰ | ਦ੍ਰਿਸ਼ਟੀਗੋਚਰ | ਦ੍ਰਿਸ਼ਟਿ |
| ਦ੍ਰਿਸ਼ਟਿਕੋਣ | ਦ੍ਰਿਸ਼ਟੀਕੋਣ | ਦ੍ਰਿਸ਼ਟਿ (ਥ) |
| ਅਤਿਵਾਦ | ਅਤੀਵਾਦ | ਅਤਿ |
| ਗਤਿਸ਼ੀਲ | ਗਤੀਸ਼ੀਲ | ਗਤਿ |
| ਸਮਸ਼ਟਿਗਤ | ਸਮਸ਼ਟੀਗਤ | ਸਮਸ਼ਟਿਗਤ (ਥ) |
| ਵਿਅਸ਼ਟਿਗਤ | ਵਿਅਸ਼ਟੀਗਤ | ਵ੍ਯਸ਼ਟਿ (ਥ) |
| ਅੰਤਿਮ | ਅੰਤਮ | ਅੰਤਿਮ |
| ਨੀਤਿੱਗ | ਨੀਤੀਗ | ਨੀਤਿ (ਨੀਤਿਗ੍ਯ) |
| ਕਾਬਲਿ ਤਾਰੀਫ਼ | ਕਾਬਲੇ ਤਾਰੀਫ਼ | |
| ਦਰਦਿ ਹਿਜਰ | ਦਰਦੇ ਹਿਜਰ | |
| ਵਿਅਕਤਿਗਤ | ਵਿਅਕਤੀਗਤ | ਵ੍ਯਕਤਿ |

### ਅੰਤ-ਇ

ਅੰਤਿਮ ਸਿਹਾਰੀ (Terminal i) ਨੂੰ ਸ਼ਬਦ ਦੇ ਅੰਤ ਤੇ ਬੋਲਣਾ ਪੰਜਾਬੀ-ਵਕਤਿਆਂ ਲਈ ਔਖੇਰਾ ਹੈ। ਇਸ ਲਈ ਇਹ ਸਿਹਾਰੀ ਜਾਂ ਅਣ-ਉਚਰਿਤ ਲਿਖੀ ਰਹਿੰਦੀ ਹੈ ਜਾਂ ਬਿਹਾਰੀ ਵਿੱਚ ਬਦਲ ਦਿੱਤੀ ਜਾਂਦੀ ਹੈ ਜਾਂ ਫਿਰ ਡੇਗ ਦਿੱਤੀ ਜਾਂਦੀ ਹੈ। ਇਹ ਪੰਜਾਬੀ ਦੀ ਵਿਸ਼ੇਸ਼ ਪ੍ਰਵਿਰਤੀ 'ਸਰਲੀਕਰਣ' ਦੇ ਅਨੁਕੂਲ ਵੀ ਏ।

| (ਸ਼ੁਧ) | (ਅਸ਼ੁਧ) | (ਸੰਸਕ੍ਰਿਤ) |
|---|---|---|
| ਕਵੀ | ਕਵਿ | ਕਵਿ |
| ਪ੍ਰਕ੍ਰਿਤੀ | ਪ੍ਰਕ੍ਰਿਤਿ | ਪ੍ਰਕ੍ਰਿਤਿ |
| ਪ੍ਰਵ੍ਰਿਤੀ | ਪ੍ਰਵ੍ਰਿਤਿ | ਪ੍ਰਵ੍ਰਿਤਿ |
| ਵ੍ਰਿਤੀ | ਵ੍ਰਿਤਿ | ਵ੍ਰਿਤਿ |

| | | |
|---|---|---|
| ਸਥਿਤੀ | ਸਥਿਤਿ | ਸਥਿਤਿ |
| ਗਤੀ | ਗਤਿ | ਗਤਿ |
| ਮਤੀ, ਮਤ | ਮਤਿ | ਮਤਿ |
| ਅਤੀ, ਅਤ | ਅਤਿ | ਅਤਿ |
| ਦ੍ਰਿਸ਼ਟੀ | ਦ੍ਰਿਸ਼ਟਿ | ਦ੍ਰਿਸ਼ਟਿ |
| ਸਮਾਧ | ਸਮਾਧਿ | ਸਮਾਧਿ |
| ਨੀਤੀ | ਨੀਤਿ | ਨੀਤਿ |
| ਸ਼ਕਤੀ | ਸ਼ਕਤਿ | ਸ਼ਕਤਿ |
| ਭਕਤੀ | ਭਕਤਿ | ਭਕਤਿ |
| ਵਿਅਕਤੀ | ਵਿਅਕਤਿ | ਵ੍ਯਕਤਿ |
| ਕੀਰਤ, ਕੀਰਤੀ | ਕੀਰਤਿ | ਕੀਰਤਿ |

ਇਨਾਂ ਤੋਂ ਬਾਦ ਉ-ਧਵਨੀ ਇਕ ਹੋਰ ਮਹੱਤਵ-ਪਰਣ ਧੁਨੀ ਹੈ ਜਿਸ ਨੂੰ ਪੰਜਾਬੀ ਲਿਪੀ ਵਿੱਚ ਲਿਖਣ ਵੇਲੇ ਭੁਲੇਖੇ ਪੈਦਾ ਹੁੰਦੇ ਹਨ। ਉ ਦੇ ਤਿੰਨ ਸਥਾਨੀ ਰੂਪਾਂ ਅਨੁਸਾਰ ਵਰਤੋਂ ਹੈ। ਆਦਿ-ਉ, ਮੱਧ-ਉ ਤੇ ਅੰਤ-ਉ। ਪੰਜਾਬੀ ਵਿੱਚ ਉ ਮੂਲ ਧੁਨੀ ਵੀ ਹੈ ਅਤੇ ਅੰਤਸਥ (Semi-vowel) ਵ ਦਾ ਸੰਪ੍ਰਸਾਰਣ ਉ-ਰੂਪ ਵੀ। ਵਰਤੋਂ ਵੇਲੇ ਇਸ ਦੇ ਦੋ ਰੂਪ ਹਨ ਉਤੇ ਔਂਕੜ ( _ )। ਅਦਿ-ਉ ( initial (U) ਬਾਰੇ ਅੱਗੇ ਜਾ ਕੇ ਵਿਚਾਰ ਕਰਾਂਗੇ। ਏਥੇ ਬਾਕੀ ਦੋ ਉ-ਸਥਿਤੀਆਂ ਬਾਰੇ ਮਿਸਾਲਾਂ ਪੇਸ਼ ਹਨ:—

**ਅੰਤ -ਉ**

| ਸ਼ੁਧ | ਅਸ਼ੁਧ |
|---|---|
| ਸੁਭਾ | ਸੁਭਾਉ |
| ਪ੍ਰਭਾਵ | ਪ੍ਰਭਾਉ |
| ਸੁਝਾ | ਸੁਝਾਉ |
| ਲਗਾ | ਲਗਾਉ |
| ਬਚਾ | ਬਚਾਉ |
| ਚਾ, ਚਾਉ | ਚਾਵ |
| ਉਪਾ, ਉਪਾਇ | ਉਪਾਉ |
| ਗੁਰੁ | ਗੁਰੂ |

## ਮੱਧ-ੳ

| | |
|---|---|
| ਅਨੁਸਾਰ | ਅਨਸਾਰ, ਉਨਸਾਰ |
| ਅਨੁਕੂਲ | ਅਨਕੂਲ, ਉਨਕੂਲ |
| ਅਨੁਵਾਦ | ਅਨਵਾਦ, ਉਨਵਾਦ |
| ਅਨੁਰੂਪ | ਅਨਰੂਪ |
| ਅਨੁਯਾਈ | ਅਨੁਆਈ, ਅਨੂਆਈ, ਅਨੁਵਾਈ |
| ਅਨੁਪਮ | ਅਨੂਪਮ (ਪ੍ਰਚਲਿਤ ਰੂਪ ਹੈ ) |
| ਅਨੁਚਿਤ | ਅਨੂਚਿਤ, ਅਨੁੱਚਿਤ |
| ਅਨੁਦਾਰ | ਅਨੂਦਾਰ |
| ਅਨੁਕ੍ਰਮ | ਅਨੁਕ੍ਰਮ |
| ਅਨੁਨਾਸਿਕ | ਅਨੂਨਾਸਿਕ, ਅਨੁਨਾਸਕ |
| ਅਨੁਰਾਗ | ਅਨਰਾਗ |

ਉਪਰੋਕਤ ਮੂਲ ਸਵਰਾਂ (Monothong) ਤੋਂ ਇਲਾਵਾ ਪੰਜਾਬੀ ਸ਼ਬਦ-ਜੋੜਾਂ ਦੇ ਪ੍ਰਕਰਣ ਵਿੱਚ ਸੰਧੀ-ਸੁਰਾਂ (Diphthong) ਦੀ ਲਿਖਤਪ੍ਰਣਾਲੀ ਵੀ ਵਿਚਾਰਨ-ਯੋਗ ਹੈ । ਭਾਰਤੀ ਬੋਲੀਆਂ ਵਿੱਚ ਆਮ ਤੌਰ ਤੇ ਚਾਰ ਸੰਧੀ-ਸੁਰ ਹਨ : ਏ ਓ ਐ ਔ (ਆ+ਇ, ਅ+ਉ, ਅ+ਇ (ਈ), ਆ+ਉ (ਊ) । ਪੰਜਾਬੀ ਵਿੱਚ ਆਮ ਤੌਰ ਤੇ ਇਨਾਂ ਚਾਰਾਂ ਦੀ ਵਰਤੋਂ ਹੁੰਦੀ ਹੈ । ਭਾਵੇਂ ਪੰਜਾਬੀ ਅਤੇ ਇਕ ਦੋ ਹੋਰ ਭਾਰਤੀ ਆਧੁਨਿਕ ਬੋਲੀਆਂ ਵਿੱਚ ਪ੍ਰਾਕ੍ਰਿਤ ਕਾਲ ਤੋਂ ਹੀ ਦੋ ਹੋਰ (Diphthong) ਲਘੂ ਏ ਤੇ ਓ (Short o,e) ਬੋਲੀਂਦੇ ਦੱਸੇ ਜਾਂਦੇ ਹਨ ਜਿਨ੍ਹਾਂ ਲਈ ਮੁੱਢ ਤੋਂ ਹੀ ਲਿਪੀ-ਚਿੰਨ੍ਹਾਂ ਦੀ ਅਣਹੋਂਦ ਕਰਕੇ ਲਿਖਿਤ ਸਾਹਿਤ ਵਿੱਚ ਕੋਈ ਅੱਖਰ-ਚਿੰਨ੍ਹ ( character) ਵਰਤਿਆ ਹੋਇਆ ਨਹੀਂ ਮਿਲਦਾ ਪਰ ਹਾਂ, ਬੋਲਣ ਵਿੱਚ ਇਨ੍ਹਾਂ ਦੀ ਪ੍ਰਤੀਤੀ ਅਵਸ਼ ਹੁੰਦੀ ਹੈ । ਖੈਰ, ਅਸੀਂ ਲਿਖੀਂਦੇ ਚਾਰ ਸੰਧੀ ਸੁਰਾਂ ਬਾਰੇ ਹੀ ਵਿਚਾਰ ਕਰਨਾ ਹੈ । ਇਨ੍ਹਾਂ ਚਾਰਾਂ ਵਿਚੋਂ ਏ ਤੇ ਓ ਦੇ ਲਿਖਣ ਬਾਰੇ ਕੋਈ ਸਮੱਸਿਆ ਨਹੀਂ ਪ੍ਰਤੀਤ ਹੁੰਦੀ ਪਰ ਐ ਤੇ ਔ ਬਾਰੇ ਕਾਫੀ ਭਰਮ ਪੈਦਾ ਹੁੰਦਾ ਰਹਿੰਦਾ ਹੈ ਜਿਨ੍ਹਾਂ ਬਾਰੇ ਚਰਚਾ ਦੀ ਲੋੜ ਹੈ ।

ਪੰਜਾਬੀ ਦੇ ਬਹੁਤ ਸਾਰੇ ਸ਼ਬਦ ਸੰਸਕ੍ਰਿਤ ਯ ਜਾਂ ਫਾਰਸੀ-ਅਰਬੀ ਯੇ ਵਾਲੇ ਹਨ ਜਿਨ੍ਹਾਂ ਨੂੰ ਸੰਪ੍ਰਸਾਰਣ ਨਾਮਕ ਅਸੂਲ ਅਨੁਸਾਰ ਇ ਵਿੱਚ ਬਦਲਿਆ ਜਾਂਦਾ ਹੈ ਅਤੇ ਫਿਰ ਉਸ ਤੋਂ

ਅੱਗੇ ਕਦੇ ਕਦਾਈਂ ਆ+ਇ ਜਾਂ ਅ+ਇ ਨੂੰ ਸੰਧੀ-ਸ੍ਵਰ ਬਨੌਣ ਤੇ ਬੋਲਣ ਵਲ ਰੁਚੀ ਵੱਧ ਜਾਂਦੀ ਹੈ। ਕੁਝ ਸ਼ਬਦ ਪ੍ਰਮਾਣਿਕ ਜੋੜ ਵੀ ਅਖ਼ਤਿਆਰ ਕਰ ਗਏ ਹਨ। ਕੁਝ ਮਿਸਾਲਾਂ ਹਨ:—

| ਸ਼ੁਧ | ਅਸ਼ੁਧ | ਮੂਲ |
|---|---|---|
| ਸਹਾਇਤਾ | ਸਹੈਤਾ | ਸਹਾਯਤਾ |
| ਵਲਾਇਤ | ਵਲੈਤ | ਵਲਾਯਤ |
| ਕਹਿਰਾ (ਇਕਹਿਰਾ) | ਕੈਹਰਾ | |
| ਰਾਮਾਇਣ | ਰਮੈਣ | ਰਾਮਾਯਣ |
| ਜਵਾਇਣ | ਜਵੈਣ | |
| ਨਿਹਾਇਤ | ਨਿਹੈਤ | ਨਿਹਾਯਤ |
| ਸ਼ਿਕਾਇਤ | ਸ਼ਿਕੈਤ | ਸ਼ਿਕਾਯਤ |

(੨)

| (ਸ਼ੁਧ( | (ਅਸ਼ੁਧ) | (ਮੂਲ) |
|---|---|---|
| ਸੈਤ, ਸੈਂਤ | ਸਾਇਤ | ਸਾਯਤ |
| ਨਿਰਭੈਤਾ | ਨਿਰਭਇਤਾ | ਨਿਰਭਯਤਾ |
| ਜੈ | ਜਇ | ਜਯ |
| ਲੈ | ਲਇ | ਲਯ |

ਸੰਪ੍ਰਸਾਰਣ ਦਾ ਅਸੂਲ ਵ ਨੂੰ ਉ ਬਨਾਉਣਾ ਹੈ ਜਿਹੜਾ ਪੰਜਾਬੀ ਵਿੱਚ ਆਮ ਵੇਖਿਆ ਜਾਂਦਾ ਹੈ। ਕਈ ਪੰਜਾਬੀ ਸ਼ਬਦਾਂ ਵਿੱਚ ਆ-ਉ ਜਾਂ ਅ+ਉ ਨੂੰ ਔ ਸੰਧੀ ਸ੍ਵਰ ਨਾਲ ਲਿਖਣ ਦੀ ਰੁਚੀ ਹੈ ਜਿਹੜੀ ਗ਼ੈਰ-ਟਕਸਾਲੀ ਹੈ:—

(੧)

| ਸ਼ੁਧ | ਅਸ਼ੁਧ) |
|---|---|
| ਸਜਾਉਣਾ | ਸਜੌਣਾ |
| ਲਗਾਉਣਾ | ਲਗੌਣਾ |
| ਡਰਾਉਣਾ | ਡਰੌਣਾ |

| | |
|---|---|
| ਡਰਾਉਣਾ | ਡਰੌਣਾ |
| ਪਚਾਉਣਾ | ਪਚੌਣਾ |
| ਜਗਾਉਣਾ | ਜਗੌਣਾ |
| ਵਜਾਉਣਾ | ਵਜੌਣਾ |
| ਭਾਉਣਾ | ਭੌਣਾ |

(੨)

ਪਰ ਕਈ ਥਾਂ ਨਨੌੜਾ ਹੀ ਠੀਕ ਹੈ:—

| ਸ਼ੁਧ | ਅਸ਼ੁਧ | ਮੂਲ |
|---|---|---|
| ਔਗੁਣ | ਅਉਗੁਣ | ਅਵਗੁਣ |
| ਗੌਣਾ | ਗਾਉਣਾ | |
| ਕਸੌਟੀ | ਕਸਵੱਟੀ | |
| ਸੌਣਾ | ਸਾਉਣਾ | ਸੂਪਨ |
| ਔਖਧ | ਅਉਖਧ | ਔਸ਼ਧਿ |
| ਕੌਣ | ਕਉਣ | ਕ: ਪੁਨ: |
| ਕੌੜਾ | ਕਉੜਾ | ਕਟੁ |

ਪੰਜਾਬੀ ਦੇ ਸ੍ਵਰਾਂ ਤੋਂ ਬਿਨਾਂ ਵਿਅਜਨਾਂ ਦੇ ਲਿਖਣ ਵਿੱਚ ਵੀ ਗੈਰ-ਟਕਸਾਲੀ ਢੰਗ ਕਿਤੇ ਕਿਤੇ ਵਰਤਿਆ ਹੋਇਆ ਮਿਲ ਜਾਂਦਾ ਹੈ। ਇਹ ਠੀਕ ਹੈ ਕਿ ਵਿਅੰਜਨਾਂ ਨਾਲੋਂ ਸਰਾਂ ਦੇ ਜੋੜਾਂ ਸੰਬੰਧੀ ਵਧੇਰੇ ਮਤ ਭੇਦ ਹੈ ਅਤੇ ਵਧੇਰੇ ਉਕਾਈਆਂ ਹਨ। ਪੰਜਾਬੀ ਦੇ ਪੰਜ ਵਿਅੰਜਨ-ਵਰਗਾਂ ਵਿੱਚ ਭੁਲੇਖੇ ਪੈਦਾ ਹੋ ਜਾਂਦੇ ਹਨ। ਉਹ ਹਨ (੧) ਸਘੋਸ਼ ਵਿਅੰਜਨ (Voiced Consonants)(੨) ਮਹਾਪ੍ਰਾਣ ਵਿਅਜਨ(Aspirates),(੩) ਅਨੁਨਾਸਿਕ (Nazals), (੪) ਅੰਤਸਥ ( Semivowels), ( u ) ਊਸ਼ਮ ( Sibilant )। **ਸਘੋਸ਼ ਵਿਅੰਜਨ** ਹਨ : ਗ-ਘ-ਜ-ਝ-ਡ--ਢ-ਦ-ਧ-ਬ-ਭ-। **ਸਘੋਸ਼** ਮਹਾਪ੍ਰਾਣ ਵਿਅੰਜਨ ਹਨ:—ਘ, ਝ, ਢ, ਧ,ਭ,। ਸਘੋਸ਼ ਅਲਪਪ੍ਰਾਣ ਹਨ:—ਗ, ਜ, ਡ, ਦ, ਬ,। ਭੁਲੇਖੇ ਕਾਰਣ ਕਈ ਵਾਰ ਸਘੋਸ਼-ਮਹਾਪ੍ਰਾਣ, ਸਘੋਸ਼-ਅਲਪਪ੍ਰਾਣ ਲਿਖੇ ਜਾਂਦੇ ਹਨ ਜਾਂ ਇਸ ਤੋਂ ਉਲਟਾਂ ਵੀ:—

| (ਸ਼ੁਧ) | (ਅਸ਼ੁਧ) |
|---|---|
| ਸਭ | ਸਬ |
| ਸਾਧਨ | ਸਾਦਨ |
| ਨਿਸ਼ੇਧ | ਨਿਸ਼ੇਦ |
| ਧੁਰੰਧਰ | ਧੁਰੰਦਰ |

| | |
|---|---|
| ਲਗਭਗ | ਲਗਪਗ |
| ਸ਼ੁਧ | ਸ਼ੁਦ |
| ਵਿਆਧੀ | ਵਿਆਦੀ |
| ਉਪਾਧੀ | ਉਪਾਦੀ |
| ਅਦਭੁਤ | ਅਧਭੁਤ |
| ਸਮਾਧੀ | ਸਮਾਦੀ |
| ਕਸੁੰਭੜਾ | ਕਸੁੰਬੜਾ |
| ਸੰਢਾ | ਸੰਡਾ |
| ਕੰਢਾ | ਕੰਡਾ |
| ਹੰਝੂ | ਹੰਜੂ |
| ਸਾਡੇ | ਸਾਢੇ |
| ਸ਼ਰਧਾ | ਸਰਦਾ |
| ਗਰਬ (ਅਹੰਕਾਰ) | ਗਰਭ |
| ਕੁਝ | ਕੁੱਜ |
| ਭੀ, ਵੀ | ਬੀ |
| ਉਦਾਹਰਣ | ਉਧਾਰਣ |
| ਪ੍ਰਬੰਧ | ਪ੍ਰਬੰਦ |
| ਛੰਦ-ਬੱਧ | ਛੰਦ-ਬਦ |
| ਸੰਧਿਆ | ਸੰਦਿਆ |
| ਸਾਂਝ | ਸਾਂਜ |
| ਮੱਝ | ਮੱਜ |
| ਗੁੱਝਾ | ਗੁਜਾ |
| ਜੁਝਾਰ | ਜੁਜਾਰ |
| ਬਘਿਆੜ | ਬਗਿਆੜ |
| ਖਾਧਾ | ਖਾਦਾ |

ਇਸ ਤਰ੍ਹਾਂ ਕਈ ਵਾਰ ਮਹਾਂਪ੍ਰਾਣ ਨੂੰ ਅਲਪਪ੍ਰਾਣ ਲਿਖਿਆ ਜਾਂਦਾ ਹੈ ।ਅਜੇਹੇ ਥਾਂ ਵਰਣਾਂ ਨੂੰ ਅਲਪ ਪ੍ਰਾਣੀਕਰਣ ਦੀ ਰੁਚੀ ਗ਼ਲਤ ਹੈ :—

| (ਸ਼ੁਧ) | (ਅਸ਼ੁਧ) |
|---|---|
| ਬੰਦੂਕ | ਬੰਦੂਖ |
| ਰਸਖ਼ | ਰਸੂਕ |

| | |
|---|---|
| ਵਕਤ | ਵਖਤ |
| ਸਖਤ | ਸਕਤ |
| ਅਖਤਿਆਰ | ਅਕਤਿਅਰ |

ਅਨੁਨਾਸਿਕਾਂ ਬਾਰੇ ਕਈ ਵਾਰ ਵਿਚਾਰ ਹੁੰਦਾ ਰਿਹਾ ਹੈ । ਕੁਝ ਮੋਟੇ ਮੋਟੇ ਨਿਯਮ ਵੀ ਸਥਾਪਿਤ ਹੋਏ ਹਨ। ਅਸਲ ਵਿੱਚ ਪੰਜਾਬੀ ਬੋਲੀ ਵਿੱਚ ਦੋ ਹੀ ਸ਼ੁਧ ਅਨੁਨਾਸਿਕ ਧੁਨੀਆਂ ਹਨ ਨ ਤੇ ਮ। ਙ, ਞ, ਤੇ ਣ ਧੁਨੀ ਅੰਗ ਹੀ ਹਨ । ਏਹੋ ਕਾਰਣ ਹੈ ਕਿ ਪੰਜਾਬੀ ਸ਼ਬਦਾਂ ਵਿੱਚ ਣ, ਞ, ਤੇ ਙ, ਦੇ ਲਿਖਣ ਵੇਲੇ ਉਕਾਈ ਹੋ ਜਾਂਦੀ ਹੈ । ਣ ਧੁਨੀ ਨ ਦਾ ਹੀ ਬਦਲਿਆ ਹੋਇਆ ਰੂਪ ਹੈ ਜਿਹੜੀ ਮੁਖ਼ਤਲਿਫ ਹਾਲਤਾਂ ਅਨੁਸਾਰ ਵਟਦੀ ਰਹਿੰਦੀ ਹੈ । ਸੰਸਕ੍ਰਿਤ ਵਿੱਚ ਰ, ਸ਼ (ष) ਤੇ ਰਿ (ऋ) ਤੋਂ ਪਰੇ ਔਣ ਵਾਲਾ ਨੰਨਾ ਣ ਹੋ ਜਾਂਦਾ ਹੈ ਪਰ ਪੰਜਾਬੀ ਵਿੱਚ ਇਹ ਆਵਸ਼ਕ ਨਹੀਂ ਕਿਉਂਕਿ ਪੰਜਾਬੀ ਉੱਤੇ ਪਿਛਲੀ ਣਾਣਾ-ਪ੍ਰਧਾਨ ਅਪਭ੍ਰੰਸ਼ ਦਾ ਪ੍ਰਭਾਵ ਹੈ। ਅਜੋਕੀਆਂ ਪਰਿਸਥਿਤੀਆਂ ਅਨੁਸਾਰ ਕੁਝ ਮਿਸਾਲਾਂ ਇਹ ਹਨ ।

| | |
|---|---|
| ਸ਼ੁਧ | ਅਸ਼ੁਧ |
| ਜਾਣਾ | ਜਾਨਾ |
| ਖਾਣਾ | ਖਾਨਾ (ਸੰਗਿਆ : ਭੋਜਨ) |
| ਸਮਰਥਨ | ਸਮਰਥਣ |
| ਕਥਨ | ਕਥਣ |

ਞ ਤੇ ਙ ਧੁਨੀਆਂ ਨ ਦੇ (Allophone) ਧੁਨੀ-ਅੰਗ ਹਨ। ਇਹ ਅਗਲੀਆਂ ਪਿਛਲੀਆਂ ਧੁਨੀਆਂ ਅਨੁਸਾਰ ਬਦਲ ਜਾਂਦੇ ਹਨ । ਮਿਸਾਲ ਦੇ ਤੌਰ ਤੇ ਪੰਜਾਬੀ ਸੁੰਞਾਂ ਜਾਂ ਸੁੰਜਾ ਸ਼ਬਦ ਸੰਸਕ੍ਰਿਤ ਸੂਨਯ ( शून्य ) ਦਾ ਰੂਪ ਹੈ । ਏਥੇ ਪਹਿਲਾਂ ਯੱਯਾ ਨੂੰ ਜੱਜਾ ਹੋਇਆ ਜਿਸ ਨੂੰ ਵੇਖ ਕੇ ਨੰਨਾ ਞਞੇ ਵਿੱਚ ਬਦਲ ਗਿਆ। ਅਰਥਾਤ ਜੱਜੇ ਦੀ ਹਾਜ਼ਰੀ ਵਿੱਚ ਨੰਨਾ ਨਹੀਂ ਰਹਿ ਸਕਦਾ ਸੀ ਇਸ ਲਈ ਞਞਾ ਹੋ ਗਿਆ । ਇਹੋ ਕਾਰਣ ਹੈ ਕਿ ਙੰਙਾ ਤੇ ਜੱਜਾ ਲਿਖਣ ਤੇ ਉਚਾਰਣ ਵਿੱਚ ਭਰਮ ਉਤਪੰਨ ਕਰਦੇ ਹਨ । ਸੰਖੇਪ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਜੱਜੇ ਨੂੰ ਸਮੀਕਰਣ ( assimilate ) ਕਰ ਕੇ ਙੰਙਾ ਅਤੇ ਗੱਗੇ ਨੂੰ ਙੰਙਾ ਸ਼ਬਦ-ਵਿਕਾਸ ਦਾ latest ਪੜਾ ਹੈ ਜੋ ਪੰਜਾਬੀ ਦੀ ਸਮੀਕਰਣ ਤੇ ਦ੍ਰੁੱਤ ਪ੍ਰਧਾਨ ਰੁਚੀ ਦਾ ਲਖਾਇਕ ਹੈ ਇਸ ਲਈ ਉਚਾਰਣ ਵਿਚ ( Phonetically ) ਠੀਕ ਹੈ ।

ਉਦਾਹਰਣ:—

| (ਸ਼ੁਧ) | (ਵਿਕਲਪ) | (ਮੂਲ) |
|---|---|---|
| ਸੁੰਞਾ (ਸੁਞਞਾ) | ਸੁੰਜਾ | ਸੂਨਯ |
| ਲੰਞਾ | ਲੰਜਾ | |
| ਜੰਞ | ਜੰਜ | |

| (ਸ਼ੁਧ) | (ਵਿਕਲਪ) | (ਮੂਲ) |
|---|---|---|
| ਲੰਙਾ | ਲਗਾ | |
| ਸਿੰਙ | ਸਿੰਗ | ਸ਼ਿਗ |
| ਸੰਙ | ਸੰਗ | ਸ਼ੰਕਾ |
| ਵੰਙਾ | ਵੰਗਾਂ | ਵਕ੍ਰ |
| ਕੰਙਣ | ਕੰਗਣ | ਕੰਕਨ |
| ਧਿਙਾਣਾ | ਧਿੰਗਾਣਾ | |
| ਧਿੰਗੋਜੋਰੀ | ਧਿੰਗੋਜੋਰੀ | |

(ਮ)

| | |
|---|---|
| ਲਾਮ੍ਹੇ | ਲਾਂਬੇ (ਪਰੇ) |

ਨੋਟ:— ਵਿਕਲਪ ਵਰਗ ਜੋ ਉਪਰ ਦਰਜ ਹੈ ਅਸਲ ਵਿੱਚ ਇਨ੍ਹਾਂ ਸ਼ਬਦਾਂ ਦੇ ਵਿਕਾਸ ਵਿੱਚ ਆਏ ਪੜਾ ਹਨ। ਕਿਸੇ ਸਮੇਂ ਇਹ ਟਕਸਾਲੀ ਰਹੇ ਹਨ।

ਇਸ ਪ੍ਰਸੰਗ ਵਿੱਚ 'ਅੰਤਸਥ' ਧੁਨੀਆਂ ਦੀ ਸਥਿਤੀ ਵੀ ਵਿਚਾਰਨ-ਯੋਗ ਹੈ। ਯ, ਰ, ਲ, ਵ, ਅੰਤਸਥ (Semi-Vowel) ਹਨ। ਇਨ੍ਹਾਂ ਵਿਚੋਂ ਯ, ਵ, ਖਾਸ ਤੌਰ ਤੇ ਵਰਣਨ ਯੋਗ ਹਨ।

ਯ ਇਕ ਅਜੇਹਾ ਵਰਣ ਹੈ ਜਿਹੜਾ ਸ਼ਬਦ ਵਿਚਲੀ ਸਥਿਤੀ ਅਨੁਸਾਰ ਵਿਅੰਜਨ ਜਾਂ ਸ੍ਵਰ ਦਾ ਰੂਪ ਧਾਰਦਾ ਹੈ। ਸ਼ਬਦ ਦੇ ਆਦਿ-ਯ ਵਿੱਚ ਵਿਅਜਨ-ਅੰਸ਼ ਪ੍ਰਧਾਨ ਹੁੰਦਾ ਹੈ। ਪਰ ਇਸ ਤੋਂ ਭਿੰਨ ਸਥਿਤੀਆਂ ਵਿੱਚ ਸ੍ਵਰ-ਅੰਸ਼ ਪ੍ਰਧਾਨ ਹੁੰਦਾ ਹੈ। ਇਸ ਦੁ-ਅੰਸ਼ੀ ਰੂਪ ਕਰਕੇ ਹੀ ਮੂਲ ਯੱਯਾ ਕਦੇ ਹੂਬਹੂ ਟਿਕਿਆ ਰਹਿੰਦਾ ਹੈ ਅਤੇ ਕਦੇ ਸਿਹਾਰੀ ਵਿੱਚ ਬਦਲ ਜਾਂਦਾ ਹੈ। ਸ਼ਬਦਾਂ ਦੇ ਮੁੱਢ-ਵਿੱਚ ਆਏ ਯ ਦੇ ਉਚਾਰਣ ਅਤੇ ਬਾਦ ਵਿੱਚ ਆਏ ਯ ਦੇ ਉਚਾਰਣ ਵਿੱਚ ਢੇਰ ਫਰਕ ਹੁੰਦਾ ਹੈ। ਮੁਢਲਾ ਯ ਪੂਰਨ ਭਾਂਤ ਵਿਅੰਜਨ ਹੁੰਦਾ ਹੈ ਇਸ ਲਈ ਇਸ ਦਾ ਉਚਾਰਣ ਫਾਰਸੀ ਯੇ ਵਾਂਗ ਹੁੰਦਾ ਹੈ। ਆਮ ਤੌਰ ਤੇ ਆਦਿ ਯ ਪੰਜਾਬੀ ਵਿੱਚ ਜੱਜੇ ਵਿੱਚ ਬਦਲ ਜਾਂਦਾ ਹੈ ਜਾਂ ਕੁਝ ਨਵੀਂ ਧਾਰਣਾ ਅਨੁਸਾਰ ਉਸ ਦਾ ਤਤਸਮ ਰੂਪ ਹੀ ਚੱਲਦਾ ਰਹਿਦਾ ਹੈ।

ਆਦਿ-ਯ

| (ਸ਼ੁਧ) | (ਪ੍ਰਚਲਿਤ) | (ਮੂਵ) |
|---|---|---|
| ਯੋਗ | ਜੋਗ | ਯੋਗ |
| ਯਥਾ ਯੋਗ | — | ਯਥਾਯੋਗਯ |

| | | |
|---|---|---|
| ਯੁਗ | ਜੁਗ | ਯੁਗ |
| ਯਾਤ੍ਰਾ | ਜਾਤਰਾ | ਯਾਤ੍ਰਾ |
| ਯੋਗੀ | ਜੋਗੀ | ਯੋਗੀ |
| ਯਤਨ | ਜਤਨ | ਯਤਨ |
| ਯਾਰ | — | ਯਾਰ |
| ਯਾਨੀ | — | ਯਾਨੀ |
| ਯਾਚਕ | ਜਾਚਕ | ਯਾਚਕ |

ਮੱਧ-ਯ ਸ੍ਵਰ ਦੀ ਸਥਿਤੀ ਧਾਰਦਾ ਹੈ ਏਥੇ ਇਸਦਾ ਉਚਾਰਣ ਸ੍ਵਰ ਵਾਂਗ ਹੁੰਦਾ ਹੈ। ਇਸ ਨੂੰ ਸੰਸਕ੍ਰਿਤ ਵਿੱਚ 'ਸੰਪ੍ਰਸਾਰਣ' ਕਿਹਾ ਜਾਂਦਾ ਹੈ ਅਰਥਾਤ ਯ ਦੀ ਥਾਂ ਉਸਦੀ ਸਮ-ਸਥਾਨੀ ਸ੍ਵਰਧੁਨੀ 'ਇ' ਹੋ ਜਾਂਦੀ ਹੈ। ਹਿੰਦੀ ਸੰਸਕ੍ਰਿਤ ਸ਼ਬਦਾਂ ਦੇ ਮੱਧ ਵਿੱਚ ਨਾਗਰੀ ਲਿਪੀ ਵਿੱਚ ਭਾਵੇਂ ਯ ਲਿਖਿਆ ਰਹਿੰਦਾ ਹੈ ਪਰ ਉਹ ਸ੍ਵਰ ਵਾਂਗ ਹੀ ਉਚਰਿਤ ਹੁੰਦਾ ਹੈ। ਪੰਜਾਬੀ ਵਿੱਚ ਮਝਲਾ ਯੱਯਾ ਦੋ ਕਿਸਮਾਂ ਦਾ ਵਰਤਾਰਾ ਵਿਖਾਉਂਦਾ ਹੈ। ਜਾਂ ਤਾਂ ਸੰਪ੍ਰਸਾਰਣ ਝੁਕਾ ਅਨੁਸਾਰ ਯੱਯਾ ਇ-ਸ੍ਵਰ ਵਿੱਚ ਬਦਲਦਾ ਹੈ ਜਾਂ ਕਈਆਂ ਹਾਲਤਾਂ ਵਿੱਚ ਆਪਣੇ ਪੂਰਬ ਵਰਤੀ ਵਿਅੰਜਨ ਦਾ ਸਮਰੂਪ ਹੋ ਜਾਂਦਾ ਹੈ। ਪਰੰਤੂ ਹੁਣ ਕੁਝ ਸ਼ਬਦਾਂ ਵਿੱਚ ਮਝਲੇ ਯੱਯਾ ਨੂੰ ਸਥਿਰ ਰੱਖਣ ਦੀ ਲੋੜ ਭਾਸਦੀ ਹੈ ਜਿਵੇਂ 'ਸੱਤ' ਦੇ ਦੋ ਅਰਥ ਹਨ : ਛੇ ਤੇ ਇਕ ਸੱਤ ਅਤੇ ਸੱਚ। ਉਂਜ ਤਾਂ ਸੱਚ ਨਾਲ ਕੰਮ ਸਰ ਸਕਦਾ ਹੈ ਪਰ ਵਿਸ਼ੇਸ਼ ਰੂਪ ਲਿਖਣਾ ਹੋਵੇ ਤਾਂ ਸਤਯ ਹੀ ਠੀਕ ਰਹੇਗਾ।

ਮੱਧ-ਯ

| (ਸ਼ੁਧ) | (ਅਸ਼ੁਧ) | (ਮੂਲ) |
|---|---|---|
| ਮਗ਼ਰਬੀਅਤ | ਮਗ਼ਰਬੀਯਤ | |
| ਮਸ਼ਰਕੀਅਤ | ਮਸ਼ਰਕੀਯਤ | |
| ਮਾਧਿਅਮ | ਮਾਧਯਮ | ਮਾਧਯਮ |
| ਮੂਲਿਆਂਕਨ | ਮੂਲਯਾਂਕਨ | ਮੂਲਯਾਂਕਨ |
| ਅਨੁਯਾਈ (ਅਨੁਆਈ) | ਅਨਵਾਈ | ਅਨੁਯਾਯੀ |
| ਅਧਿਐਨ | ਅਧਿਅਨ, ਅਧਿਯਨ | ਅਧਯਯਨ |
| ਸੱਤ (ਸਤਯ, ਸਤਿ) | ਸਤਯ | ਸਤਯ |
| ਤੱਥ | ਤਥਯ | ਤਥਯ |
| ਪ੍ਰਿਅ | ਪ੍ਰਅ, ਪ੍ਰਿਅ, ਪ੍ਰੀਅ | ਪ੍ਰਿਯ |
| ਨਿੰਦਨੀਯ | ਨਿੰਦਨੀਆ | ਨਿੰਦਨੀਯ |
| ਆਦਰਣੀਯ | ਆਦਰਣੀਆ | ਆਦਰਣੀਯ |

ਵਵੇ ਵਰਣ ਦਾ ਵਰਤਾਰਾ ਵੀ ਯੱਯੇ ਵਾਂਗ ਹੈ। ਆਦਿ-ਵ ਵਿਅੰਜਨ ਵਤ ਹੈ। ਪਰ ਇਸ ਤੋਂ ਛੁਟ ਮਝਲਾ ਵੱਵਾ ਸੁ੍ਰ-ਦਤ ਹੁੰਦਾ ਹੈ। ਸੰਪ੍ਰਸਾਰਣ ਰੁਚੀ ਅਨੁਸਾਰ ਵੱਵੇ ਨੂੰ ਉ-ਸੂਰ ਹੋ ਜਾਂਦਾ ਹੈ। ਇਹ ਪੰਜਾਬੀ ਰੁਚੀ ਸੰਸਕ੍ਰਿਤ, ਫਾਰਸੀ-ਅਰਬੀ ਸ਼ਬਦਾਂ ਵਿੱਚ ਸਰਵਤ੍ਰ ਲਾਗੂ ਹੈ। ਲਿਖਣ ਵੇਲੇ ਆਦਿ-ਵ ਦੀ ਕੋਈ ਸਮੱਸਿਆ ਨਹੀਂ। ਪਰ ਬਾਕੀ ਸਥਿਤੀਆਂ ਬਾਰੇ ਕਈ ਸਮੱਸਿਆਵਾਂ ਹਨ। (੧) ਵ ਉ-ਸੂਰ ਵਿੱਚ ਬਦਲਦਾ ਹੈ (੨) ਵ ਸਮਰੂਪ ਹੁੰਦਾ ਹੈ। (੩) ਵ ਸੰਯੁਕਤ ਵੀ ਲਿਖਿਆ ਜਾਂਦਾ ਹੈ।

ਮੱਧ-ਵ

| (ਸ਼ੁਧ) | (ਅਸ਼ੁਧ) | (ਮੂਲ) |
|---|---|---|
| ਸੁਰਗ (ਸ੍ਵਰਗ) | ਸਵਰਗ | ਸਰਗ |
| ਸੁਤੰਤਰਤਾ (ਸ੍ਵਤੰਤਰਤਾ) | ਸਵਤੰਤਰਤਾ | ਸ੍ਵਤੰਤ੍ਰਤਾ |
| ਸੁਆਗਤ (ਸ੍ਵਾਗਤ) | ਸਵਾਗਤ | ਸ੍ਵਾਗਤ |
| ਸੁਅਸਥ (ਸ੍ਵਸਥ) | ਸਵਾਸਥ | ਸ੍ਵਸਥ |
| ਸੁਰਾਜ (ਸ੍ਵਰਾਜ) | ਸਵਰਾਜ | ਸ੍ਵਰਾਜਯ |
| ਸੁਰ (ਸ੍ਵਰ) | ਸਵਰ | ਸ੍ਵਰ |
| ਧੁਨੀ (ਧ੍ਵਨੀ) | ਧਵਨੀ | ਧ੍ਵਨਿ |
| ਸੁਆਦ (ਸ੍ਵਾਦ) | ਸਵਾਦ | ਸ੍ਵਾਦ੍ |
| ਸੁਭਾ | ਸਵਭਾਵ | ਸ੍ਵਭਾਵ |
| ਖੁਆਬ | ਖਵਾਬ | |
| ਜੁਆਬ (ਜਵਾਬ) | | |
| ਸੁਆਲ (ਸਵਾਲ) | — | |

**ਨੋਟ:—ਅਸ਼ੁਧ ਵਰਗ ਵਿਚੋਂ ਸਵਰਗ, ਸਵਾਦ, ਸਵਰ ਦਾ ਅਨਰਥ ਲੱਭਦਾ ਹੈ ਸ+ਵਰਗ —ਵਰਗ ਸਹਿਤ, ਸ+ਵਾਦ—ਵਾਦ ਸਹਿਤ, ਸ+ਵਰ—ਵਰ ਸਹਿਤ ਆਦਿ।**

**ਅੰਤ-ਵ**

| (ਸ਼ੁਧ) | (ਅਸ਼ੁਧ) | (ਮੂਲ) |
|---|---|---|
| ਮਹਤ੍ਵ (ਮਹੱਤ) | ਮਹੱਤਵ | ਮਹਤ੍ਵ |
| ਵਿਅਕਤ੍ਰਿਤ੍ਵ (ਵਿਅਕਤ੍ਰਤੱਤ) | ਵਿਅਕਤਿਤਵ | ਵ੍ਯਕਤਿਤ੍ਵ |

| | | |
|---|---|---|
| ਅਸਤਿਤ੍ਵ (ਅਸਤਿੱਤ) | ਅਸਤਿਤਵ | ਅਸਿਤ੍ਵ |
| ਤੱਤ੍ਵ (ਤੱਤ) | ਤੱਤਵ | ਤੱਤ੍ਵ |
| ਸੱਤ੍ਵ (ਸੱਤ) | ਸਵਤਵ | ਸਤ੍ਵ |
| ਲਘੁਤ੍ਵ (ਲਘੁੱਤ) | ਲਘੁਤਵ | ਲਘੁਤ੍ਵ |

ਨੋਟ:—ਫਾਰਸੀ-ਅਰਬੀ ਮਝਲੇ ਵਾਉ ਜਾਂ ਪੇਸ਼ ਨੂੰ ਆਮਾ ਤੌਰ ਤੇ ਉ-ਸੂਰ ਹੋ ਜਾਂਦਾ ਹੈ ਪਰ ਸਮਾਸ ਵੇਲੇ 'ਓ' ਹੀ ਠੀਕ ਹੈ:—

ਰਦੋ ਬਦਲ
ਸਿਆਹੋ ਸਫੈਦ
ਕਾਰੋ ਬਾਰ

ਸ, ਸ਼ (ਸ਼) ਤਿੰਨ ਉਸ਼ਮ ਧੁਨੀਆਂ ਹਨ। ਇਨ੍ਹਾਂ ਵਿਚੋਂ ਸ਼ ਤੇ ਸ ਭੁਲੇਖਾ ਪੈਦਾ ਕਰਦੇ ਹਨ । ਉਦਾਹਰਣ:—

| (ਸ਼ੁਧ) | (ਅਸ਼ੁਧ) |
|---|---|
| ਉਤਸਾਹ | ਉਤਸ਼ਾਹ |
| ਵਿਕਾਸ | ਵਿਕਾਸ਼ |
| ਉਤਸਵ | ਉਤਸ਼ਵ |
| ਉਪਾਸਨਾ | ਉਪਾਸ਼ਨਾ (ਪ੍ਰਚਲਿਤ ਰੂਪ ਹੈ) |
| ਉਪਾਸਕ | ਉਪਾਸ਼ਕ (ਪ੍ਰਚਲਿਤ ਰੂਪ ਹੈ) |

ਅਧਕ ( ੱ ) ਦਾ ਅੰਕਨ ਵੀ ਪ੍ਰਾਮਾਣਿਕਤਾ ਦੀ ਮੰਗ ਕਰਦਾ ਹੈ । ਅਧਕ, ਅਧਿਕ, ਅਧਕ ਨਾਂ ਵੀ ਭੁਲੇਖਾ-ਉਪਜਾਊ ਹਨ। ਇਸ ਨਾਮਕਰਣ ਦੀ ਬਣਤਰ ਸ਼ਾਇਦ 'ਅਰਧ+ਕ' ਤੋਂ ਹੋਵੇਗੀ ਕਿਉਂਕਿ ਅਧਕ ਦਾ ਚਿੰਨ ( ੱ ) ਇਹ ਸੂਚਿਤ ਕਰਦਾ ਕੇ ਕਿ ਸੰਬੰਧਿਤ ਵਰਣ ਤੋਂ ਪਹਿਲਾਂ ਉਸ ਦਾ ਅੱਧਾ ਰੂਪ ਬੋਲਿਆ ਜਾ ਰਿਹਾ ਹੈ ਅਰਥਾਤ ਦ੍ਰੁੱਤ ਧੁੱਨੀ ਹੈ (double sound) ਹੈ । ਮਸਲਨ 'ਅੱਖਰ' ਸ਼ਬਦ ਵਿੱਚ ਅ-ਤੇ -ਖ ਦੇ ਮੱਧ ਵਿੱਚ ਅਧਕ ਹੈ ਜਿਸ ਤੋਂ ਇਹ ਜ਼ਾਹਰ ਹੁੰਦਾ ਹੈ ਏਥੇ ਖੱਖਾ ਦ੍ਰੁੱਤ ਹੈ । ਇਸ ਲਈ ਬਲ-ਪਰਵਕ ਬੋਲਿਆ ਜਾਣਾ ਹੈ ਭਾਵੇਂ ਵਾਸਤਵ ਵਿੱਚ ਏਥੇ ਖੱਖੇ ਦਾ ਮੂਲ Phoneme ਅੱਧਾ ਕੱਕਾ ਹੀ ਦੂਹਰਾ ਹੈ । ਦੇਵਨਾਗਰੀ ਵਿੱਚ ਇਹ ਇਉਂ ਅਕਿਤ ਹੁੰਦਾ ਹੈ : 'ਅਕ੍ਖਰ । ਇਸ ਅੱਧੇ ਅੱਖਰ ਦੀ ਸੂਚਕ ਹੋਣ ਕਰਕੇ ਇਸ ਦਾ ਨਾਂ ਅਧਕ (ਅਰਧ+ਕ) ਰੱਖਿਆ ਗਿਆ ਹੋਵੇਗਾ ।

ਪੰਜਾਬੀ ਇਕ ਦੁੱਤ-ਪ੍ਰਧਾਨ ਭਾਸ਼ਾ ਹੈ ਜਿਹੜੀ ਰੁਚੀ ਇਸ ਨੇ ਪਾਲੀ ਅਤੇ ਪ੍ਰਾਕ੍ਰਿਤਾਂ ਵੇਲੇ ਤੋਂ ਹੀ ਸੰਭਾਲੀ ਹੋਈ ਹੈ ਇਸ ਲਈ ਅਧਕ ਦੀ ਵਰਤੋਂ ਬੜੀ ਸਾਵਧਾਨੀ ਨਾਲ ਹੋਣੀ ਚਾਹੀਦੀ ਹੈ ਪਰ ਕਈ ਵਾਰ ਅਸੀਂ ਅਧਕ ਲਿਖਦੇ ਨਹੀਂ ਬੁੱਝੀ ਬੁਝਾਈ ਹੁੰਦੀ ਹੈ ਜਾਂ ਕਈ ਵਾਰ ਗ਼ਲਤ ਲਿਖ ਜਾਂਦੇ ਹਾਂ। ਅਧਕ ਨੂੰ ਚਾਰ ਸਥਿਤੀਆਂ ਵਿੱਚ ਵਰਤਦੇ ਹਾਂ:—

(੧) ਦੁੱਤ ਵਰਣਾਂ ਦੀ ਸੂਚਨਾ ਲਈ:—

| | |
|---|---|
| ਦੁੱਗਲ | (ਦੁਗਗਲ) |
| ਉੱਨਤੀ | (ਉਨਨਤੀ) |
| ਸੱਜਨ | (ਸਜਜਨ) |
| ਮੱਜਨ | (ਮਜਜਨ) |
| ਪਿੱਤਲ | (ਪਿਤਤਲ) |

(੨) ਸੰਯੁਕਤ ਵਰਣਾਂ ਦੀ ਸੂਚਨਾ ਲਈ:—

| | |
|---|---|
| ਅੱਖਰ | (ਅਕਖਰ) |
| ਲੱਛਮੀ | (ਲਚਛਮੀ) |
| ਮੱਘਰ | (ਮਗਘਰ) |
| ਪੱਥਰ | (ਪਤਥਰ) |
| ਇਕੱਠ | (ਇਕਟਠ) |
| ਹੱਥ | (ਹਤਥ) |
| ਦੁੱਧ | (ਦੁਦਧ) |
| ਜੱਫਾ | (ਜਪਫਾ) |
| ਲੱਭਾ | (ਲਬਭਾ) |
| ਲੱਥਾ | (ਲਤਥਾ) |

(੩) ਬਲ (Accennt) ਦੇਣ ਲਈ:—

| | | |
|---|---|---|
| ਸਮੱਸਿਆ | (ਸਮਸਯਾ—ਸ-ਮਸਿਆ | |
| ਅਧਿਐਨ | (ਅਧਯਯਨ)— | ਅ-ਧਿਐਨ |
| ਰਹੱਸ | (ਰਹਸਯ)— | ਰ-ਹੱਸ |
| ਅੰਤੱਸਥ | (ਅੰਤ:ਸਥ)— | ਅੰ-ਤਸਥ |

(੪) ਗ਼ਲਤੀ ਤੇ ਭੁਲੇਖੇ ਦੇ ਫਲ ਸਰੂਪ:—

| (ਅਸ਼ੁਧ) | (ਸ਼ੁਧ) |
|---|---|
| ਨਿੱਜੀ | ਨਿਜੀ |
| ਪੱਤਾ (ਸਿਰਨਾਵਾਂ) | ਪਤਾ |

| | |
|---|---|
| ਅੱਕਲ | ਅਕਲ |
| ਲਿੱਪੀ | ਲਿਪੀ |
| ਅੱਤੀ | ਅਤੀ |

ਸੰਸਕ੍ਰਿਤ ਦੀ 'ਕਸ਼' ਧੁਨੀ ਪੰਜਾਬੀ ਦਾ ਭਾਗ ਨਹੀਂ ਪਰ ਅਜੋਕੇ ਪ੍ਰਭਾਵ ਕਰਕੇ ਕਿਤੇ ਕਿਤੇ ਪੰਜਾਬੀ ਲੇਖਕ ਇਸ ਦੇ ਮੋਹ ਵਿੱਚ ਆ ਜਾਂਦੇ ਹਨ । ਪ੍ਰੋ. ਮੋਹਨ ਸਿੰਘ ਕਾਵਿ ਬੋਲੀ ਵਿੱਚ ਲਿਖ ਜਾਂਦਾ ਹੈ 'ਤੂੰ ਖੁਸ਼ਬੋ ਜਿਹਾ ਸੂਖਸ਼ਮ ਮਾਹੀਆ' ਪਰ ਇਸ ਦਾ ਸਹੀ ਰੂਪ 'ਖਸ਼' ਨਹੀਂ 'ਕਸ਼' ਹੈ ਇਸ ਲਈ ਹੇਠ ਲਿਖੇ ਸ਼ਬਦ ਕਸ਼ ਨਾਲ ਲਿਖਣੇ ਚਾਹੀਦੇ ਹਨ :—

| (ਸ਼ੁਧ) | (ਅਸ਼ੁਧ) |
|---|---|
| ਸੂਕਸ਼ਮ (ਸੂਖਮ) | ਸੂਖਸ਼ਮ |
| ਲਕਸ਼ (—ਟੀਚਾ) | ਲਖਸ਼ |
| ਕਟਾਕਸ਼ (ਕਟਾਖ) | ਕਟਾਖਸ਼ |
| ਰਕਸ਼ਾ (ਰਖਿਆ) | ਰਖਸ਼ਾ |
| ਸ਼ਿਕਸ਼ਾ (ਸਿਖਿਆ) | ਸ਼ਿਖਸ਼ਾ |

ਸੰਯੁਕਤ ਧੁਨੀਆਂ ਪੰਜਾਬੀ ਵਿੱਚ ਘੱਟ ਹੀ ਹਨ ।ਪਰ ਵਿਕਾਸ ਦੇ ਪ੍ਰਵਾਹ ਵਿਚ ਉਤਪੰਨ ਹੁੰਦੀਆਂ ਰਹਿੰਦੀਆਂ ਹਨ । ਗ਼ਲਤ ਸ਼ਬਦ-ਜੋੜ ਗ਼ਲਤ ਅਰਥ ਪੈਦਾ ਕਰਦੇ ਦਿੰਦੇ ਹਨ । ਇਸ ਲਈ ਸੰਯੁਕਤ ਧੁਨੀਆਂ ਨੂੰ ਸਹੀ ਸਹੀ ਲਿਖਿਆ ਜਾਵੇ ਜਿਹੜੀਆਂ ਪੰਜਾਬੀ ਲਿਖਾਈ ਵਿੱਚ ਆਮ ਆਉਂਦੀਆਂ ਹਨ:—

| (ਸ਼ੁਧ) | (ਅਸ਼ੁਧ) |
|---|---|
| ਪਰਸਪਰ | ਪ੍ਰਸਪਰ |
| ਪਰੰਤੂ | ਪ੍ਰੰਤੂ |
| ਆਦਰਸ਼ | ਆਦ੍ਰਸ਼ |
| ਪਰੇਸਾਨ | ਪ੍ਰੇਸਾਨ |
| ਪਰਮਾਤਮਾ | ਪ੍ਰਮਾਤਮਾ |
| ਗ੍ਰੰਥ | ਗਰੰਥ |
| ਪਰਿਚੈ (ਪਰਿਚਯ) | ਪ੍ਰੀਚੈ |
| ਪ੍ਰੇਮ | ਪਰੇਮ |

ਹਾਹੇ ਦੀ ਲਿਖਣ-ਵਿਧੀ ਵੀ ਵਿਵਾਦ ਗ੍ਰਸਤ ਹੈ । ਅਸਲ ਵਿੱਚ ਹਾਹੇ ਦੀਆਂ ਚਾਰ ਸਥਿਤੀਆਂ ਹਨ (੧) ਹਾਹਾ ਸੰਯੁਕਤ ਲਿਖਿਆ ਜਾਂਦਾ ਹੈ ਜਿਵੇਂ ਇਨ੍ਹਾਂ, ਜਿਨ੍ਹਾਂ, (੨) ਹਾਹਾ ਆਦਿ ਸਥਿਤੀ ਵਿੱਚ ਮੁਕਤਾ ਲਿਖਿਆ ਤੇ ਬੋਲਿਆ ਜਾ ਸਕਦਾ ਹੈ ਜਿਵੇਂ ਹਸਰਤ, ਹਰਕਤ, (੩) ਹਾਹੇ ਨਾਲ ਬੇਮਤਲਬ ਸਿਹਾਰੀ-ਸੂਰ ਜੋੜ ਦਿੱਤਾ ਜਾਂਦਾ ਹੈ ਜਿਵੇਂ ਸੰਗ੍ਰਹਿ ਆਗ੍ਰਹਿ, ਫਤਹਿ, ਅਤੇ (੪) ਹਾਹਾ ਪਰਿਸਥਿਤੀਆਂ ਅਨੁਸਾਰ ਟੋਨ ਵਿੱਚ ਬਦਲ ਜਾਂਦਾ ਹੈ ।

ਆਦਿ ਹਾਹੇ ਦੀ ਸਥਿਤੀ ਸਮੱਸਿਆ ਵਾਲੀ ਨਹੀਂ ਪਰ ਮੱਧ ਤੇ ਅੰਤ ਸਥਿਤੀਆਂ ਲਿਖਣ-ਵਿਧੀ ਦੇ ਪੱਖੋਂ ਬੜੀਆਂ ਉਲਝੇਵੇਂ ਵਾਲੀਆਂ ਹਨ ।

ਰੂਪ-ਵਿਚਾਰ (**Morphology**) ਵਿੱਚ ਸਪੈਲਿੰਗ ਦਾ ਪ੍ਰਮਾਣੀਕਰਣ ਲੋੜੀਂਦਾ ਹੈ। ਇਸ ਥਾਂ ਰੂਪ-ਵਿਧਾਇਕ ਅੰਗ ਜਿਵੇਂ ਉਪਸਰਗ, ਪ੍ਰਤਿਐ, ਅੰਤ-ਪ੍ਰਤਿਅ ਅਤੇ ਹੋਰ ਸ਼ਬਦ-ਵਰਗਾਂ ਬਾਰੇ ਵਿਚਾਰ ਕੀਤਾ ਜਾਂਦਾ ਹੈ ।

ਸ਼ਬਦਾਂ ਨੂੰ ਘੜਨ ਵੇਲੇ ਦੋ ਪ੍ਰਕਾਰ ਦੇ ਪ੍ਰਤਿਆਂ ਦੀ ਬੜੀ ਲੋੜ ਰਹਿਦੀ ਹੈ ਪੂਰਵ-ਪ੍ਰਤਿਐ ਜਿਨਾਂ ਵਿੱਚ ਉਪਸਰਗ ਮੁਖ ਹਨ ਅਤੇ ਅੰਤ-ਪ੍ਰਤਿਐ । ਸੰਸਕ੍ਰਿਤ ਦੀਆਂ ਉਪਸਰਗਾਂ ਅਤੇ ਫਾਰਸੀ-ਅਰਬੀ ਦੇ ਪੂਰਵ-ਪ੍ਰਤਿਆਂ ਬਾਰੇ ਜਾਨਣਾ ਬੜਾ ਜ਼ਰੂਰੀ ਹੈ । ਸੰਸਕ੍ਰਿਤ ਵਿੱਚ ਹੇਠ ਲਿਖੀਆਂ ਉਪਸਰਗਾਂ ਹਨ:—

| | | | | |
|---|---|---|---|---|
| ਪ੍ਰ | ਪਰਾ | ਅਪ | ਸਮ | ਅਨੁ |
| ਅਵ | ਨਿਸ | ਨਿਰ | ਦੁਸ | ਦੁਰ |
| ਵਿ | ਆਙ | ਨਿ | ਅਧਿ | ਅਪਿ |
| ਅਤਿ | ਸੁ | ਉਤ | ਅਭਿ | ਪ੍ਰਤਿ |
| ਪਰਿ | ਉਪ । | | | |

ਸੰਸਕ੍ਰਿਤ ਵਿੱਚ ਇਨ੍ਹਾਂ ਉਪਸਰਗਾਂ ਦੇ ਨਿਸ਼ਚਿਤ ਅਰਥ ਹਨ, ਸੁਤੰਤਰ ਨਹੀਂ । ਇਹ ਸ਼ਬਦ ਨਾਲ ਮਿਲਕੇ ਹੀ ਅਰਥ ਦਿੰਦੇ ਹਨ ਭਾਵੇਂ ਵੈਦਿਕ ਭਾਸ਼ਾ ਵਿੱਚ ਇਨਾਂ ਦਾ ਸੁਤੰਤਰ ਪ੍ਰਯੋਗ ਵੀ ਹੁੰਦਾ ਸੀ । ਇਸ ਲਈ ਇਨਾਂ ਉਪ-ਸਰਗਾਂ ਨੂੰ ਵਰਤਣ ਵੇਲੇ ਬੜੀ ਸਾਵਧਾਨੀ ਦੀ ਲੋੜ ਹੈ । ਨਹੀਂ ਤਾਂ ਪ੍ਰ ਅਤੇ ਪਰ ਜਿਹੇ ਉਪਸਰਗਾਂ ਦੇ ਅਰਥਾਂ ਵਿਚ ਅਨਰਥ ਹੋ ਸਕਦਾ ਹੈ । ਪ੍ਰ ਦਾ ਅਰਥ ਹੈ 'ਪ੍ਰਕ੍ਰਿਸ਼ਟ : ਵਿਸ਼ੇਸ਼, ਖਾਸ । ਲੇਕਿਨ ਪਰ ਦਾ ਅਰਥ ਹੈ ਬਿਗਾਨਾ ਪ੍ਰਾਇਆ ਜਿਵੇਂ ਪ੍ਰਦੇਸ਼ ਅਤੇ ਪਰਦੇਸ਼। ਪਹਿਲਾ ਇਲਾਕਾ ਹੈ ਦੂਜਾ ਬਿਗਾਨਾ ਦੇਸ਼ ਹੈ।

| (ਸ਼ੁਧ) | (ਅਸ਼ੁਧ) |
|---|---|
| ਪ੍ਰਸਿਧ | ਪਰਸਿਧ |
| ਪ੍ਰਮਾਣ | ਪਰਮਾਣ |

| | |
|---|---|
| ਪ੍ਰਦਾਨ | ਪਰਦਾਨ |
| ਪ੍ਰਚਾਰ | ਪਰਚਾਰ |
| ਪ੍ਰਸ਼ੰਸਾ | ਪਰਸੰਸਾ |
| ਪ੍ਰਯਤਨ | ਪਰਯਤਨ |
| ਪ੍ਰਦੇਸ਼ | ਪਰਦੇਸ਼ |
| ਪ੍ਰਥਮ | ਪਰਥਮ |
| ਪ੍ਰਵਿਰ੍ਤੀ | ਪਰਵਿਰਤੀ |
| ਪ੍ਰਕ੍ਰਿਤੀ | ਪਰਕ੍ਰਿਤੀ, ਪਰਕਿਰਤੀ |
| (ਸ਼ੁੱਧ) | (ਅਸ਼ੁਧ) |

**ਪਰਾ**

| | |
|---|---|
| ਪਰਾਜੈ, ਪਰਾਜਯ | ਪ੍ਰਾਜੈ |

**ਅਪ**

| | |
|---|---|
| ਅਪਜਸ | ਉਪਜੱਸ |
| ਅਪਸ਼ਬੱਦ | ਉਪਸ਼ਬਦ |
| ਅੱਪਕੀਰਤੀ | ਉਪਕੀਰਤੀ |
| ਅਪਕਾਰ | ਉਪਕਾਰ |

**ਸਮ**

| | |
|---|---|
| ਸੰਗ੍ਰਾਂਦ | ਸਮਗ੍ਰਾਂਦ |
| ਸੰਗਤ | ਸਮਗਤ |
| ਸੰਤੁਲਨ | ਸਮਤੁਲਨ |
| ਸੰਤੋਸ਼ | ਸਮਤੋਸ਼ |

**ਅਨੁ**

| | |
|---|---|
| ਅਨੁਵਾਦ | ਅਨੂਵਾਦ |
| ਅਨੁਯਾਈ | ਅਨੂਯਾਯੀਂ |
| ਅਨੁਕੂਲ | ਅਨੂਕੂਲ |
| ਅਨੁਰਾਗ | ਅਨੂਰਾਗ |

## ਆਵ

| | |
|---|---|
| ਅਵਸਰ | ਅਉਸਰ |
| ਅਵਤਾਰ | ਅਉਤਾਰ |
| ਅਵਨਤੀ | ਅਵ੍ਨਤੀ |

## ਨਿਸ਼

ਨਿਸ਼ਕਾਮ

ਨਿਸ਼ਚਲ (ਨਿਹਚਲ

## ਨਿਰ

| | |
|---|---|
| ਨਿਰਜਨ | |
| ਨਿਰਧਨ | ਨਿਧਨ |
| ਨਿਰਾਦਰ | ਨਰਾਦਰ |
| ਨਿਰਰਥਕ | ਨਿਰਾਰਥਕ |
| ਨਿਰਭੈ (ਨਿਰਭਯ) | |
| ਨਿਰਗੁਣ | ਨਿਗੁਣ |
| ਨਿਰਦੈ (ਨਿਰਦਯ) | ਨ੍ਰਿਦੈ |

## ਦੁਸ

| | |
|---|---|
| ਦੁਸ਼ਚਰਿਤ੍ਰ | — |
| ਦੁਸਸਹ | — |
| ਦੁਰਾਗ੍ਰਹ | — |
| ਦੁਰਮਤੀ | — |
| ਦੁਰਗੁਣ | — |
| ਦੁਰਗਮ | — |

## ਵਿ

| | |
|---|---|
| ਵਿਆਪਤ | ਬਿਆਪਤ |
| ਵਿਚਾਰ | ਬਿਚਾਰ |
| ਵਿਘਨ | ਬਿਘਨ |
| ਵਿਸ਼ੇਸ਼ਤਾ | ਬਿਸੇਸਤਾ |

| | |
|---|---|
| ਵਿਆਕੁਲ | ਬਿਆਕੁਲ |
| ਵਿਗਤ | ਬਿਗਤ |
| ਵਿਵਸਥਾ | ਵਿਬਸਥਾ |
| ਵਿਹਾਰ | ਬਿਹਾਰ |

**ਆਙ**

| | |
|---|---|
| ਆਜਨਮ | — |
| ਆਗਮਨ | — |
| ਆਕੰਠ | — |

**ਨਿ**

| | |
|---|---|
| ਨਿਕੁੰਜ | — |
| ਨਿਆਸ | — |
| ਨਿਗਲਨ | — |
| ਉਪਨਿਆਸ | (ਉਪ+ਨਿ+ਆਸ) |

**ਅਧਿ**

| | |
|---|---|
| ਅਧਿਆਤਮ | ਅਧੀਆਤਮ |
| ਅਧਿੱਨਧ | (ਢਕਿਆ ਹੋਇਆ) |
| ਅਧਿਕਾਰ | ਅਧੀਕਾਰ |

**ਅਤਿ**

| | |
|---|---|
| ਅਤਿਆਚਾਰ | ਅਤੀਆਚਾਰ |
| ਅਤੀਤ, | — |
| ਅਤਿਸਾਰ | ਅਤੀਸਾਰ |

**ਸੂ**

| | |
|---|---|
| ਸੁਪੁਤਰ | ਸਪੁਤਰ |
| ਸੁਪਤਨੀ | ਸਪਤਨੀ |
| ਸੁਵੇਲਾ | ਸਵੇਲਾ |
| ਸੁਜਨ | — |
| ਸਕਰਮ | ਸਕਰਮ |

**ਉਤ**

| | |
|---|---|
| ਉੱਥਾਨ | ਉਥਾਨ |
| ਉਤਕਰਸ਼ | — |

| | |
|---|---|
| ਉਦਾਸੀਨ | — |
| ਉੱਨਤੀ | ਉਂਤੀ |
| ਉੱਤਮ | ਉਤਮ |
| ਉੱਚਾਰਣ | ਉਚਾਰਣ |
| (ਸ਼ੁਧ) | (ਅਸ਼ੁਧ) |

**ਅਭਿ**

| | |
|---|---|
| ਅਭਿਸਾਰ | ਅਭੀਸਾਰ |
| ਅਭਿਆਗਤ | ਅਭੀਆਗਤ |
| ਅਭਿਆਸ | ਅਭੀਆਸ |
| ਅਭੀਸ਼ਟ | ਅਭਿਸ਼ਟ |

**ਪ੍ਰਤਿ**

| | |
|---|---|
| ਪ੍ਰਤਿਕੂਲ | ਪ੍ਰਤੀਕੂਲ |
| ਪ੍ਰਤਿਰੂਪ | ਪ੍ਰਤੀਰੂਪ |
| ਪ੍ਰਤਿਵਾਦ | ਪ੍ਰਤੀਵਾਦ |
| ਪ੍ਰਤਿਦਾਨ | ਪ੍ਰਤੀਦਾਨ |

**ਪਰਿ**

| | |
|---|---|
| ਪਰਿਸਥਿਤੀ | ਪਰੀਸਥਿਤੀ |
| ਪਰਿਵਰਤਨ | ਪ੍ਰੀਵਰਤਨ |
| ਪਰਿਚੈ | ਪਰੀਚੇ, ਪ੍ਰੀਚੈ |
| ਪਰਿਣਾਮ | ਪਰੀਣਾਮ, ਪ੍ਰੀਣਾਮ |
| ਪਰਿਭਾਸ਼ਾ | ਪ੍ਰੀਭਾਸ਼ਾ |

**ਉਪ**

| | |
|---|---|
| ਉਪਕਾਰ | ਅਪਕਾਰ |
| ਉਪਦੇਸ਼ | ਅਪਦੇਸ਼ |

ਇਨ੍ਹਾਂ ਉਪਸਰਗਾਂ ਤੋਂ ਇਲਾਵਾ ਸ਼ਬਦ-ਵਿਧਾਨ ਵਿੱਚ ਪੂਰਵ-ਪ੍ਰਤਿਆਂ ( Pre-fix ) ਦੀ ਵੀ ਲੋੜ ਪੈਂਦੀ ਹੈ। ਪੰਜਾਬੀ ਵਿੱਚ ਵਰਤੇ ਜਾ ਰਹੇ ਪ੍ਰਤਿਐ ਹਨ : ਸ, ਅ, ਅਨ ਜਾਂ ਅਣ । ਪੰਜਾਬੀ ਵਿੱਚ 'ਅ' ਪੂਰਵ-ਪ੍ਰਤਿਐ ਵੀ ਹੈ ਅਤੇ ਉੱਚਾਰਣ ਸੁਭੀਤੇ ਲਈ ਵਿਕਸਿਤ ਹੋਇਆ ਆਗਮ ਵੀ ਹੈ । 'ਅ' ਨਿਸ਼ੇਧ (ਇਨਕਾਰ : Negative ) ਦੇ ਅਰਥ ਵਿੱਚ ਪ੍ਰਯੁਕਤ ਹੁੰਦਾ ਹੈ ਜਿਵੇਂ ਅਭੁਲ, ਅਗੰਮ, ਅਗੋਚਰ, ਅਚਲ, ਅਬਿਚਲ, ਅਹਿਲ, ਅਟੱਲ, ਪਰ ਅਸਥਾਨ,

ਅਸ਼ਨਾਨ, ਅਸਕੂਲ, ਆਦਿ ਸ਼ਬਦਾਂ ਦੇ ਮੁਢ ਵਿੱਚ ਖਾਲੀ ਪੂਰਕ ਹੀ ਹੈ । ਇਸ ਲਈ ਅਜੇਹੇ ਥਾਈਂ ਨਵੀਂ ਲੋੜ ਅਨੁਸਾਰ ਅ ਪੂਰਵ ਪ੍ਰਤਿਐ ਨੂੰ ਨਿਸ਼ੇਧ ਅਰਥ ਵਿੱਚ ਨਿਸ਼ਚਿਤ ਕਰ ਲੈਣਾ ਚਾਹੀਦਾ ਹੈ । ਨਿਸ਼ੇਧ ਅਰਥ ਵਿੱਚ ਅਨ ਤੇ ਅਣ ਦੀ ਵੀ ਵਰਤੋਂ ਹੈ । ਬਹੁਤ ਕਰਕੇ ਅਨ ਤਤਸਮ ਸ਼ਬਦਾਂ ਨਾਲ ਆਉਂਦਾ ਹੈ ਜਿਹੜੇ ਸ਼ਬਦ ਕਿਸੇ ਸ੍ਵਰ-ਧੁਨੀ ਤੋਂ ਸ਼ੁਰੂ ਹੁੰਦੇ ਹਨ । ਅਤੇ ਅਣ ਤਦਭਵ ਸ਼ਬਦਾਂ ਨਾਲ । ਅਨ ਦੇ ਉਦਾਹਰਣ:—

| | |
|---|---|
| ਅਨਧਿਕਾਰ | (ਅਨ+ਅਧਿਕਾਰ) |
| ਅਨੰਤਰ | (ਅਨ+ਅੰਤਰ) |
| ਅਨੰਤ | (ਅਨ+ਅੰਤ) |
| ਅਨਾਤਮ | (ਅਨ+ਆਤਮ) |
| ਅਨੁਪਮ | (ਅਨ+ਉਪਮ) |
| ਅਨੁਚਿਤ | (ਅਨ+ਉਚਿਤ) |
| ਅਨੁਦਾਰ | (ਅਨ+ਉਦਾਰ) |
| ਅਨੰਗ | (ਅਨ+ਅੰਗ) |

ਕਈ ਪੰਜਾਬੀ ਲਿਖਾਰੀ 'ਅਨ' ਤੇ 'ਅਨੁ' ਦੇ ਲਿਖਣ ਵਿੱਚ ਭੁਲੇਖਾ ਖਾ ਜਾਂਦੇ ਹਨ:— ਜਿਵੇਂ:—

ਅਨੁਚਿਤ ਨੂੰ ਅਨੂਚਿਤ
ਅਨੁਪਮ ਨੂੰ ਅਨੂਪਮ (ਇਹ ਕਲਾਸੀਕਲ ਸਾਹਿਤ ਵਿੱਚ ਪ੍ਰਚਿਲਤ ਹੈ)

ਅਣ ਪੰਜਾਬੀ ਸ਼ਬਦ ਦਾ ਖਾਸ ਦੇਸੀ ਪ੍ਰਤਿਐ ਹੈ ਜਿਹੜਾ ਤਦਭਵ ਸ਼ਬਦਾਂ ਦੇ ਮੁੱਢ ਵਿੱਚ ਜੁੜਦਾ ਹੈ । ਕਿਤੇ ਕਿਤੇ ਹਿੰਦੀ-ਉਰਦੂ ਪ੍ਰਭਾਵ ਦੇ ਕਾਰਣ 'ਅਣ' ਨੂੰ 'ਅਨ' ਵੀ ਉਚਾਰਦੇ ਹਨ:—

| | |
|---|---|
| ਅਣਧੋਤਾ | ਅਣਸਰਦਾ |
| ਅਣਮੰਗਿਆ | ਅਣਪੱਚ (ਅਪੱਚ) |
| ਅਣਵਾਹਿਆ | ਅਣਭੁੱਲ (ਅਭੁੱਲ) |
| ਅਣਗਾਹਿਆ | ਅਣਵੇਖਿਆ |

ਫਾਰਸੀ-ਅਰਬੀ ਪੂਰਵ—ਪ੍ਰਤਿਆਂ ਦੇ ਲਿਖਣ ਵੇਲੇ ਕੋਈ ਖਾਸ ਉਕਾਈ ਨਹੀਂ ਵੇਖੀ ਜਾਂਦੀ । ਪੰਜਾਬੀ ਵਿੱਚ ਪ੍ਰਯੁਕਤ ਫਾਰਸੀ-ਅਰਬੀ ਦੇ ਪੂਰਵ-ਪ੍ਰਤਿਐ ਥੋੜ੍ਹੇ ਹੀ ਹਨ:—

| | | | |
|---|---|---|---|
| ਲਾ: | ਲਾਕ਼ਾਨੂੰਨ | ਲਾਮਕਾਨ | ਲਾਇਲਾਜ |
| ਬਾ: | ਬਾਰਸੂਖ | ਬਾਅਦਬ | ਬਾਖ਼ਬਰ |

| | | | |
|---|---|---|---|
| ਬੇ: | ਬੇਲਗਾਮ | ਬੇਖ਼ਬਰ | ਬੇਇਜ਼ਤ |
| ਬਦ: | ਬਦ ਸੂਰਤ | ਬਦ ਅਮਨੀ | ਬਦ ਦੁਆ |
| ਨਾ: | ਨਾ ਕ਼ਾਬਿਲ | ਨਾਲਾਇਕ਼ | |
| ਬ: | ਬਦਸੂਤਰ | | |

ਆਦਿਕ ਆਦਿਕ

ਸ਼ਬਦ-ਰਚਨਾ ਵਿਚ ਅੰਤ-ਪ੍ਰਤਿਆਂ ਦਾ ਬੜਾ ਯੋਗ ਹੈ। ਇਸ ਅੰਸ਼ ਵਿੱਚ ਵੀ ਕਾਫ਼ੀ ਅਸ-ਥਿਰਤਾ ਵੇਖੀ ਜਾਂਦੀ ਹੈ। ਪੰਜਾਬੀ ਵਿੱਚ ਜਿਨ੍ਹਾਂ ਪਤ੍ਰਿਆਂ ਦੀ ਆਮ ਲੋੜ ਪੈਂਦੀ ਹੈ ਜਾਂ ਹੁਣ ਪੈ ਰਹੀ ਹੈ, ਏਥੇ ਉਨ੍ਹਾਂ ਬਾਰੇ ਵਿਚਾਰ ਕੀਤਾ ਜਾਵੇਗਾ।

ਸੰਸਕ੍ਰਿਤ ਮੂਲ ਦੇ ਕੁਝ ਪ੍ਰਤਿਐ ਹਨ:—

ਇਕ, ਅਕ, ਮਾਨ, ਵਾਨ, ਤਾ, ਗਤ, ਪਰਕ, ਸ਼ਾਲੀ, ਈਨ, ਆਤਮਕ, ਜਨਕ, ਤ੍ਰ, ਮਈ, (ਮਯ) ਅਨੀਯ, ਸ਼ੀਲ

ਫ਼ਾਰਸੀ ਮੂਲ ਦੇ ਪ੍ਰਤਿਐ ਹਨ:—

ਮੰਦ, ਈ, ਈਅਤ, (ਈਯਤ) ਆਦਿਕ

ਸੰਸਕ੍ਰਿਤ ਮੂਲਕ ਪ੍ਰਤਿਆਂ ਵਿਚੋਂ 'ਇਕ', 'ਅਕ' ਅਤੇ 'ਆਤਮਕ' ਖਾਸ ਧਿਆਨ ਦੀ ਮੰਗ ਕਰਦੇ ਹਨ। 'ਅਕ' Noun of Agency ਲਈ ਵਰਤਿਆ ਜਾਂਦਾ ਹੈ ਅਤੇ 'ਇਕ' ਵਿਸ਼ੇਸ਼ਣ ਬਨਾਉਣ ਲਈ। ਪਰ ਕੁਝ ਵਿਸ਼ੇਸ਼ਣਾਂ ਦੇ ਅੰਤ ਤੇ ਸ੍ਵਾਰਥਕ 'ਕ' ਵੀ ਲਗਾਇਆਂ ਜਾਂਦਾ ਹੈ ਜਿੱਥੇ ਪੂਰਵ-ਸਿਹਾਰੀ ਨਹੀਂ ਹੁੰਦੀ। ਅਕ ਦੇ ਉਦਾਹਰਣ:—

**ਅਕ**

| (ਸ਼ੁਧ) | (ਅਸ਼ੁਧ) |
|---|---|
| ਸੰਪਾਦਕ | ਸੰਪਾਦਿਕ |
| ਸੰਚਾਲਕ | ਸੰਚਾਲਿਕ |
| ਅਨੁਵਾਦਕ | ਅਨੁਵਾਦਿਕ |
| ਦਰਸ਼ਕ | ਦਰਸ਼ਿਕ |
| ਪਾਠਕ | ਪਾਠਿਕ |
| ਮੁਦ੍ਰਕ | ਮੁਦ੍ਰਿਕ |
| ਲੇਖਕ | ਲੇਖਿਕ |
| ਨਿਰਦੇਸ਼ਕ | ਨਿਰਦੇਸ਼ਿਕ |

| | |
|---|---|
| ਵਿਚਾਰਕ | ਵਿਚਾਰਿਕ |
| ਚਿੰਤਕ | ਚਿੰਤਿਕ |
| ਆਲੋਚਕ | ਆਲੋਚਿਕ |

**ਇਕ**

| (ਸ਼ੁਧ) | (ਅਸ਼ੁਧ) | (ਮੂਲ) |
|---|---|---|
| ਪ੍ਰਾਮਾਣਿਕ, ਪ੍ਰਮਾਣਿਕ | ਪ੍ਰਮਾਣੀਕ, ਪ੍ਰਮਾਣਕ | ਪ੍ਰਾਮਾਣਿਕ |
| ਧਾਰਮਿਕ | ਧਾਰਮੁਕ | ਧਾਰਮਿਕ |
| ਸਾਮਾਜਿਕ | ਸਾਮਾਜਕ | ਸਾਮਾਜਿਕ |
| ਇਤਿਹਾਸਿਕ | ਇਤਿਹਾਸਕ | ਐਤਿਹਾਸਿਕ |
| ਸਾਹਿਤਿਕ | ਸਾਹਿਤਕ | ਸਾਹਿਤਿਯਕ |
| ਵਾਰਸ਼ਿਕ | ਵਾਰਸ਼ਕ | ਵਾਰਸ਼ਿਕ |
| ਦੈਨਿਕ | ਦੈਨਕ | ਦੈਨਿਕ |
| ਸਾਪਤਾਹਿਕ | ਸਪਤਾਹਕ | ਸਾਪਤਾਹਿਕ |
| ਮਾਸਿਕ | ਮਾਸਕ | ਮਾਸਿਕ |
| ਅਲੰਕਾਰਿਕ | ਅਲੰਕਾਰਕ | ਆਲੰਕਾਰਿਕ |
| ਪ੍ਰਾਕ੍ਰਿਤਿਕ | ਪ੍ਰਾਕ੍ਰਿਤਕ | ਪ੍ਰਾਕ੍ਰਿ (ਕ੍ਰਿ) ਤਿਕ |

**ਕ**

| (ਸ਼ੁਧ) | (ਅਸ਼ੁਧ) | (ਵਿਗ੍ਰਹ) |
|---|---|---|
| ਸਾਰਥਕ | ਸਾਰਥਿਕ | (ਸ+ਅਰਥ+ਕ) |
| ਨਿਰਰਥਕ | ਨਿਰਰਥਿਕ, ਨਿਰਾਰਥਿਕ | (ਨਿਰ+ਅਰਥ+ਕ) |
| ਆਲੋਚਨਾਤਮਕ | ਆਲੋਚਨਾਤਮਿਕ | (ਆਲੋਚਨਾ+ਆਤਮ+ਕ) |
| ਨਕਾਰਾਤਮਕ | ਨਕਾਰਤਮਿਕ | |
| ਵਰਣਨਾਤਮਕ | ਵਰਣਨਾਤਮਿਕ | |
| ਵਿਵਰਣਾਤਮਕ | ਵਿਵਰਣਾਤਮਿਕ | |
| ਵਿਚਾਰਤਮਕ | ਵਿਚਾਰਾਤਮਿਕ | |
| ਸੰਯੋਗਾਤਮਕ (ਸੰਜੋਗਾਤਮਕ) | ਸੰਜੋਗਾਤਿਮਿਕ | |

| (ਸ਼ੁਧ) | (ਸ਼ੁਧ) | (ਅਸ਼ੁਧ) |
|---|---|---|
| ਗੌਰਵ | ਗੁਰੁਤਾ | ਗੌਰਵਤਾ |
| ਕੌਸ਼ਲ | ਕੁਸ਼ਲਤਾ. | ਕੌਸ਼ਲਤਾ |

| | | |
|---|---|---|
| ਸੌਂਦਰਯ | ਸੁੰਦਰਤਾ | ਸੌਂਦਰਯਤਾ |
| ਵਿਰੋਧ | — | ਵਿਰੋਧਤਾ |

| (ਸ਼ੁਧ) | (ਵਿਕਲਪ) |
|---|---|
| ਅਜੇਹੇ | ਅਜਿਹੇ |
| ਜੇਹੜੇ | ਜਿਹੜੇ |

| (ਸ਼ੁਧ) | (ਅਸ਼ੁਧ) |
|---|---|
| ਨਿੰਦਨੀਯ, ਨਿੰਦਨੀ | ਨਿੰਦਨੀਆ |
| ਆਦਰਣੀਯ | ਆਦਰਣੀਆ |
| ਮਾਨਨੀਯ | ਮਾਨਨੀਆ |

ਸ਼ਬਦ-ਜੋੜਾਂ ਦੀ ਇਕ-ਸਾਰਤਾ ਦਾ ਅਭਾਵ ਪੰਜਾਬੀ ਪੜਨਾਵਾਂ (ਸਰਵਨਾਮ) ਵਿੱਚ ਵੀ ਮੌਜੂਦ ਹੈ । ਇਨਾਂ ਵਿੱਚ ਵਿਵਾਦ ਜਾਂ ਭੁਲੇਖੇ ਦਾ ਵਿਸ਼ੈ ਮੱਧਵਰਤੀ 'ਹ' ਹੀ ਹੈ । ਹ ਜਦੋਂ ਬਲਹੀਨ (unaccented) ਹੁੰਦਾ ਹੈ ਉਦੋਂ ਸੂਰਹੀਨ ਹੋ ਕੇ ਟੋਨ ਜਿਹਾ ਪ੍ਰਤੀਤ ਹੁੰਦਾ ਹੈ ਜਾਂ ਸੰਯੁਕਤ ਹੋ ਕੇ ਸਹ-ਧੁਨੀ ਨੂੰ ਬਲ ਦਿੰਦਾ ਹੈ ਜਿਵੇਂ ਜਿਸਦਾ, ਕਿਸਦਾ, ਦੇ ਬੋਲ ਚਾਲੀ ਰੂਪ ਹਨ ਜੀਹਦਾ, ਕੀਹਦਾ, ਜਾਂ ਜੀਦ੍ਹਾ, ਕੀਦ੍ਹਾ ।

| (ਸ਼ੁਧ) | (ਪ੍ਰਚਲਿਤ) | (ਬਣਤਰ) |
|---|---|---|
| ਇਨ੍ਹਾਂ | ਇਹਨਾਂ | ਇਸ+ |
| ਜਿਨ੍ਹਾਂ | ਜਿਹਨਾਂ | ਜਿਸ+ |
| ਕਿਨ੍ਹਾਂ | ਕਿਹਨਾਂ | ਕਿਸ+ |
| ਉਨ੍ਹਾਂ | ਉਹਨਾਂ | ਉਸ+ |

| (ਸ਼ੁਧ) | (ਅਸ਼ੁਧ) |
|---|---|
| ਇਸਨੂੰ | ਏਨੂੰ |
| ਇਸਨੇ | ਏਹਨੇ |
| ਜਿਸਨੂੰ | ਜੀਹਨੂੰ |
| ਕਿਸਨੂੰ | ਕੀਹਨੂੰ |
| ਕਿਸਨੇ | ਕੀਹਨੇ |

| | |
|---|---|
| ਉਸਨੂੰ | ਉਨੂੰ |
| ਇਸਦਾ | ਈਹਦਾ (ਈਦ੍ਹਾ) |
| ਉਸਦਾ (ਉਹਦਾ) | ਓਹਦਾ, ਓਧਾ |
| ਜਿਸਦਾ | ਜੀਹਦਾ, ਜੀਦ੍ਹਾ |
| ਕਿਸਦਾ | ਕੀਹਦਾ, ਕੀਦ੍ਹਾ |
| ਇਹ | ਏਹ |
| (ਸ਼ੁਧ) | (ਉਪਭਾਖਈ) |
| ਸਾਡਾ, ਅਸਾਡਾ | ਅਸਾਂਦਾ |
| ਸਾਨੂੰ | ਅਸਾਨੂੰ |

ਪੰਜਾਬੀ ਦੇ ਅਵਿਆਂ ਦੀ ਅੰਕਨ-ਰੀਤ ਵਿੱਚ ਵੀ ਟਕਸਾਲੀ ਰੀਤ ਦੀ ਲੋੜ ਹੈ। ਇਸ ਵਰਗ ਦੇ ਸਹਾਇਕ ਸ਼ਬਦਾਂ ਦੀ ਜਿਸ ਵਿੱਚ ਕ੍ਰਿਆ ਵਿਸ਼ੇਸ਼ਣ, ਸੰਯੋਜਕ, ਪਰਸਰਗ ਆਦਿਕ ਸੰਮਿਲਿਤ ਹਨ, ਅਧਿਕ ਵਰਤੋਂ ਹੋਣ ਕਰਕੇ ਆਮ ਬੋਲਚਾਲ ਵਿੱਚ ਕਈ ਰੂਪ ਬੋਲੇ ਜਾਂਦੇ ਹਨ। ਸਾਹਿਤਿਕ ਭਾਸ਼ਾ ਵਿੱਚ ਪ੍ਰਾਮਾਣਿਕ ਰੂਪਾਂ ਲਈ ਸੁਝਾ ਦੇ ਤੌਰ ਤੇ ਹੇਠਾਂ ਸ਼ੁਧ ਰੂਪ ਦੇਣ ਦਾ ਜਤਨ ਹੈ:—

| (ਸ਼ੁਧ) | (ਉਪਭਾਖਈ) | (ਅਸ਼ੁਧ) |
|---|---|---|
| ਨ, ਨਾ | ਨਾਂਹ | ਨਾਂ |
| ਤਕ, ਤੀਕਰ | ਤੀਕਣ | — |
| ਤੇ, ਅਤੇ | — | — |
| ਵੀ | ਭੀ | ਬੀ |
| ਜਿਵੇਂ | ਜੀਕਣ, ਜਿਮੇਂ | ਜੀਕੁਰ |
| ਤਿਵੇਂ | ਤਿਮੇਂ | — |
| ਕਿਵੇਂ | ਕਿਸੇ, ਕੀਕਣ | ਕੀਕੁਰ |
| ਵਾਗੂੰ, ਵਾਙੂ | — | ਵਾਂਗਣ, ਵਾਕੁਰ |
| ਉਂਜ, ਉਂਞ | ਉਂਝ | — |
| ਹੋਰ | ਅਰ | ਔਰ |
| ਏਥੇ | ਐਥੇ | — |
| ਨਿਆਇ-ਪੂਰਵਕ | — | ਪੂਰਬਿਕ |
| ਧਿਆਨ-ਪੂਰਵਕ | — | ਪੂਰਬਿਕ |

ਕ੍ਰਿਆ ਰੂਪਾਂ ਵਿੱਚ ਸ਼ਬਦ-ਜੋੜਾਂ ਦੇ ਸਥਿਰੀ ਕਰਣ ਦਾ ਸਵਾਲ ਵੀ ਵਿਚਾਰਨ ਯੋਗ ਹੈ । ਨਵੇਂ ਭੂਤ-ਕ੍ਰਿਦੰਤ ਕੁਝ ਹੁਣੇ ਜਿਹੇ ਬਣਾਏ ਅਤੇ ਵਰਤੇ ਜਾ ਰਹੇ ਹਨ । ਇਨ੍ਹਾਂ ਵਿਚ ਸਿਹਾਰੀ-ਪੂਰਵਕ —ਤ ਹੀ ਠੀਕ ਰਹੇਗਾ:—

| (ਸ਼ੁਧ) | (ਅਸ਼ੁਧ) |
|---|---|
| ਸੰਪਾਦਿਤ | ਸੰਪਾਦਤ |
| ਸੰਚਾਲਿਤ | ਸੰਚਾਲਤ |
| ਸਥਾਪਿਤ | ਸਥਾਪਤ |
| ਪਾਲਿਤ | ਪਾਲਤ |
| ਪ੍ਰਚਲਿਤ | ਪ੍ਰਚਲਤ, ਪਰਚਲਤ |
| ਕਥਿਤ | ਕਥਤ |
| ਪ੍ਰਤਿਪਾਦਿਤ | ਪ੍ਰਤਿਪਾਦਤ |
| ਵਰਣਿਤ | ਵਰਣਤ |
| ਲਿਖਿਤ | ਲਿਖਤ |
| ਵਿਚਾਰਿਤ | ਵਿਚਾਰਤ |
| ਚਿੰਤਿਤ | ਚਿੰਤਤ |
| ਸਹਿਤ | ਸਹਤ |
| ਰਹਿਤ | ਰਹਤ |
| ਅਨੁਵਾਦਿਤ | ਅਨੁਵਾਦਿਤ (ਅਨੂਦਿਤ) |
| ਵਿਵਾਹਿਤ | ਵਿਵਾਹਤ |
| ਵਿਵਸਥਿਤ | ਵਿਵਸਥਤ |
| ਵਿਸਰਜਿਤ | ਵਿਸਰਜਤ |
| ਵਿਕਸਿਤ | ਵਿਕਸਤ |
| ਸੂਚਿਤ | ਸੂਚਤ |
| ਮਰਯਾਦਿਤ | ਮਰਯਾਦਤ |
| ਕਥਿਤ | ਕਥਤ |
| ਪੀੜਿਤ | ਪੀੜਤ |

—੨—

| (ਸ਼ੁਧ) | (ਅਸ਼ੁਧ) |
|---|---|
| ਯੁਕਤ | ਯੁਕਿਤ |
| ੳੁਕਤ | ੳੁਕਿਤ |

| | |
|---|---|
| ਵਿਆਪਤ | ਵਿਆਪਿਤ |
| ਲੁਪਤ | ਲੁਪਿਤ |

—੩—

| | |
|---|---|
| (ਸ਼ੁਧ) | (ਅਸ਼ੁਧ) |
| ਹਨ, ਨੇ | ਹੈਨ |

ਕੁਝ ਭੂਤ ਕ੍ਰਿਦੰਤ ਦੇ ਰੂਪ ਹਨ : ਗਿਆ, ਲਿਆ, ਰਿਹਾ, ਪਿਆ, ਆਦਿਕ । ਕੁਝ ਵਿਚਾਰ ਇਨ੍ਹਾਂ ਨੂੰ ਗਇਆ, ਲਇਆ, ਰਹਿਆ, ਪਇਆ, ਲਿਖਣ ਦੇ ਹੱਕ ਵਿੱਚ ਹਨ । ਪਰ ਜੇ ਇਸ ਕ੍ਰਿਆ ਵਰਗ ਨੂੰ ਵਿਉਂਤਪੱਤੀ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਪਹਿਲੇ ਵਰਗ ਦੇ ਪੱਖ ਦੀ ਹੀ ਸਿੱਧੀ ਹੁੰਦੀ ਹੈ । ਪੰਜਾਬੀ ਗਿਆ ਜਾਂ ਗਇਆ, ਸੰਸਕ੍ਰਿਤ ਕ੍ਰਿਦੰਤ ਰੂਪ ਗਤ: (गत:) ਤੋਂ ਵਿਗਸਿਆ ਹੈ । ਪ੍ਰਾਕ੍ਰਿਤਾਂ ਵੇਲੇ ਸ੍ਵਰ-ਬਹੁਲਾ ਰੁਚੀ ਕਰਕੇ ਇਸ ਵਰਗ ਦਾ 'ਤੱਤਾ' ਪੰਜਾਬੀ-ਪ੍ਰਾਕਿਤ ਤੋਂ ਛੁੱਟ ਬਾਕੀ ਥਾਂ ਲੁਪਤ ਹੋ ਗਿਆ ਸੀ । ਪੰਜਾਬੀ ਦੇ ਲਹਿੰਦੇ ਵਲ ਇਹ 'ਤ' ਕਾਫੀ ਹਦ ਤਕ ਸਥਿਰ ਰਹਿਦਾ ਆ ਰਿਹਾ ਹੈ ਪਰ ਚੜ੍ਹਦੇ ਵਲ ਸ਼ੌਰਸੇਨੀ ਦੇ ਪ੍ਰਭਾਵ ਕਾਰਣ ਕਿਤੇ ਕਿਤੇ ਲੁਪਤ ਹੋ ਗਿਆ ਹੈ ਅਤੇ ਕੁਝ ਉਦਾਹਰਣਾਂ ਵਿੱਚ ਪ੍ਰਚਲਿਤ ਹੈ ਜਿਵੇਂ ਸੀਤਾ, ਨ੍ਹਾਤਾ, ਧੋਤਾ, ਕੀਤਾ ਆਦਿਕ । 'ਤ' ਦੀ ਥਾਂ ਅ, ਆ ਜਾਂ ਓ ਪ੍ਰਚਲਿਤ ਰਿਹ ਾਹੈ ਜਿਵੇਂ ਗਿਆ, ਗਓ । ਪਰ ਆਧੁਨਿਕ ਭਾਸ਼ਾ ਕਾਲ ਦੇ ਮੁੱਢ ਵਿੱਚ ਹਿੰਦੀ ਆਦਿਕ ਭਾਸ਼ਾਵਾਂ ਵਿੱਚ ਯ ਦਾ ਵਿਕਾਸ ਹੋਇਆ ਹੈ ਇਸ ਨੂੰ ਯ ਸ੍ਰਤੀ ( Y-glide ) ਆਖਦੇ ਹਨ । ਇਸ ਦੇ ਪ੍ਰਭਾਵ ਵਜੋਂ ਹਿੰਦੀ ਆਦਿਕ ਭਾਸ਼ਾਵਾਂ ਵਿੱਚ ਯ ਵਾਲੇ ਗਯਾ, ਲਯਾ ਰੂਪ ਹਨ । ਪਰ ਪੰਜਾਬੀ ਪ੍ਰਾਕ੍ਰਿਤ ਵੇਲੇ ਅਜੇਹੇ ਵਿਕਾਸੀ ਰੂਪਾਂ ਵਿੱਚ 'ਯ' ਦਾ ਕੋਈ ਸੰਯੋਗ ਹੋਇਆ ਨਹੀਂ ਮਿਲਦਾ ਕਿਉਂਕਿ ਏਥੋਂ ਦੀ ਪ੍ਰਾਕ੍ਰਿਤ ਵਿੱਚ ਤਾਂ ਜਿਵੇਂ ਉਪਰ ਸੰਕੇਤ ਕੀਤਾ ਹੈ, 'ਤ' ਦਾ ਘੱਟ ਤੋਂ ਘੱਟ ਲੋਪ ਹੋਇਆ ਹੈ । ਇਸ ਲਈ 'ਗਆ ਜਾਂ ਗਓ' ਰੂਪ ਦੇ ਪ੍ਰਚਲਨ ਦੀ ਵਧੇਰੇ ਸੰਭਾਵਨਾ ਰਹੀ ਹੈ । ਬਿਹਾਰੀ ਦਾ ਸੰਯੋਗ ਉਤਰਵਰਤੀ ਵਿਕਾਸ ਹੈ ਜਿਹੜਾ ਮੁਖ ਸੁਖ ਦਾ ਹੀ ਫਲ ਜਾਪਦਾ ਹੈ। ਇਸ ਲਈ 'ਗਿਆ' ਰੂਪ ਵਧੇਰੇ ਵਿਕਾਸ ਸਿੱਧ ਹੈ । ਇਸ ਦੀ ਪੁਸ਼ਟੀ ਤਿੰਨ ਚਾਰ ਹੋਰ ਦ੍ਰਿਸ਼ਟੀਆਂ ਤੋਂ ਵੀ ਹੁੰਦੀ ਹੈ ।

ਸੰਸਕ੍ਰਿਤ ਗਤ: (ਗਤਹ), ਹਿੰਦੀ ਗਯਾ, ਪੰਜਾਬੀ 'ਗਿਆ' ਇਨ੍ਹਾਂ ਤਿੰਨਾਂ ਰੂਪਾਂ ਦੀਆਂ ਸਮਾਨ ਮਾਤ੍ਰਾਵਾਂ ਹਨ ਅਰਥਾਤ ਤਿੰਨ ਤਿੰਨ ਮਾਤ੍ਰਾਵਾਂ ਹਨ। ਜੇਕਰ 'ਗਇਆ' ਲਿਖੀਏ ਤਾਂ ਇਸਦੀਆਂ ਚਾਰ ਮਾਤ੍ਰਾਂ ਹੋ ਜਾਂਦੀਆਂ ਹਨ । ਆਮ ਹਿੰਦੀ ਤੇ ਪੰਜਾਬੀ ਦੇ ਉਚਾਰਣ ਵੇਲੇ ਤ੍ਰੈ ਮਾਤ੍ਰਿਕ ਸ਼ਬਦ ਦੀ ਪ੍ਰਤੀਤੀ ਹੁੰਦੀ ਹੈ ।

ਗਇਆ' ਦੇ ਜੋੜ ਲਈ ਜਿਹੜੀ ਇਹ ਦਲੀਲ ਦਿੱਤੀ ਜਾਂਦੀ ਹੈ ਕਿ 'ਗਯਾ' ਦੇ ਯ ਨੂੰ ਸੰਪ੍ਰਸਾਰਣ ਕਰਕੇ ਇ+ਅ ਰੂਪ ਪ੍ਰਾਪਤ ਹੁੰਦਾ ਹੈ ਇਸ ਲਈ 'ਗਇਆ' ਰੂਪ ਵੱਧ ਸਹੀ ਹੈ ਇਸ ਬਾਰੇ ਇਤਨਾਂ ਹੀ ਨਿਵੇਦਨ ਹੈ ਕਿ 'ਗਯਾ' ਪਜਾਬੀ ਰੂਪ ਦਾ ਮੂਲ ਨਹੀਂ ਹੈ ਜਿਸ ਤੋਂ ਇਸ ਦਾ ਵਿਕਾਸ ਹੋਇਆ ਹੋਵੇ, ਸਗੋਂ 'ਗਯਾ' ਪੰਜਾਬੀ ਜਾਂ ਪ੍ਰਾਕ੍ਰਿਤ ਗਆ ਦਾ ਹੀ ਵਿਕਸਤ ਰੂਪ ਹੈ ਇਸ ਲਈ ਯ ਨੂੰ ਸੰਪ੍ਰਸਾਰਣ ਨਿਯਮ ਅਧੀਨ ਇ+ਆ ਵਿੱਚ ਬਦਲਕੇ 'ਗਇਆ' ਬਨਾਉਣ ਦੀ ਲੋੜ ਨਹੀਂ ਪੈਂਦੀ ।

ਇਸ ਤੋਂ ਬਿਨਾਂ ਇਸ ਵਰਗ ਦੇ ਹੋਰ ਬਹੁਤ ਸਾਰਿਆਂ ਸ਼ਬਦਾਂ ਦੇ ਵਿਸ਼ਲੇਸ਼ਨ ਤੋਂ ਵੀ 'ਗਿਆ' ਰੂਪ ਦਾ ਸਮਰਥਨ ਮਿਲਦਾ ਹੈ । ਲਿਖਿਆ, ਮਿਲਿਆ, ਚਲਿਆ, ਨੂੰ ਅਸੀਂ ਲਿਖਇਆ, ਮਿਲਇਆ, ਚਲਇਆ, ਨਹੀਂ ਲਿਖਦੇ। ਗਇਆ ਦੇ ਨਿਯਮ ਅਨੁਸਾਰ ਤਾਂ ਲਿਖਇਆ ਆਦਿਕ ਹੀ ਲਿਖਣਾ ਚਾਹੀਦਾ ਹੈ । ਪਰ ਅਜੇਹਾ ਨਹੀਂ ਕਿਉਂਕਿ 'ਲਿਖ' ਧਾਤੂ ਨਾਲ 'ਇਆ' ਨੂੰ ਜੋੜਕੇ ਲਿਖਿਆ ਰੂਪ ਦੀ ਸਿੱਧੀ ਹੁੰਦੀ ਹੈ । (ਜਿੱਥੇ ਖ ਹਲੰਤ ਹੈ) ਹਿੰਦੀ ਵਿੱਚ 'ਆ' ਜੋੜਕੇ ਲਿਖਾ ਰੂਪ ਮਿਲਦਾ ਹੈ । ਏਥੇ ਖ ਆਦਿਕ ਸ੍ਵਰ-ਰਹਿਤ ਯਾਨੀ ਹਲੰਤ ਅੱਖਰ ਹਨ ਜਿਸ ਨਾਲ ਸਿਹਾਰੀ ਜਾ ਮਿਲਦੀ ਹੈ ।

ਇਸ ਲਈ ਗਿਆ, ਲਿਆ, ਪਿਆ ਹੀ ਉਚਿਤ ਹਨ ।

ਪੰਜਾਬੀ ਦੀ ਅੰਕਨ-ਪ੍ਰਣਾਲੀ ਵਿੱਚ ਵਿਰਾਮ-ਚਿੰਨਾਂ ਵਲ ਵੀ ਧਿਆਨ ਦੇਣ ਦੀ ਲੋੜ ਹੈ। ਕੁਝ ਅਜੇਹੇ ਉਦਾਹਰਣ ਮਿਲਦੇ ਹਨ ਜਿੱਥੇ ਬੇਲੋੜੇ ਡੈਸ਼ ਆਦਿਕ ਮਿਲਦੇ ਹਨ ਅਤੇ ਲੋੜ ਦੀ ਥਾਂ ਛੱਡੇ ਜਾਂਦੇ ਹਨ। 'ਸਮਕਾਲੀ ਕਵੀ' ਦੋ ਅਲੱਗ ਅਲੱਗ ਲਫ਼ਜ਼ ਹਨ। ਇਨਾਂ ਦਾ ਸਮਾਸ ਨਹੀਂ ਹੋ ਸਕਦਾ । ਐਵੇਂ ਸਮਾਸ ਸਮਝਕੇ ਇਨਾਂ ਦੇ ਮੱਧ ਡੈਸ਼ ਪਾ ਕੇ ਇਉਂ 'ਸਮਕਾਲੀ-ਕਵੀ' ਲਿਖਣਾ ਅਸ਼ੁਧ ਹੋਵੇਗਾ। ਇਸ ਵਿਸ਼ੈ ਦੇ ਵਿਸਤਾਰ ਲਈ ਵੱਖਰੀ ਥਾਂ ਦੀ ਲੋੜ ਹੈ।

ਹਥਲੇ ਵਿਸ਼ੇ ਨਾਲ ਸੰਬੰਧਿਤ ਇਕ ਹੋਰ ਵਿਚਾਰ ਗੋਚਰੀ ਗੱਲ ਵਿਭਕਤੀਆਂ ਦੇ ਲਿਖਣ ਦੀ ਹੈ। ਅਸੀਂ ਕਿਤੇ ਵਿਭਕਤੀਆਂ ਸੰਗਿਆ-ਵਿਸ਼ੇਸ਼ਣ-ਪੜਨਾਵਾਂ ਨਾਲ ਸਟਾਕੇ ਲਿਖਦੇ ਹਾਂ ਜਿਵੇਂ ਮੈਨੂੰ, ਤੈਨੂੰ, ਤੁਹਾਨੂੰ, ਪਰ ਕਿਤੇ ਉਸੇ ਵਿਭਕਤੀ ਨੂੰ ਹਟਾਕੇ ਲਿਖਦੇ ਹਾਂ ਜਿਵੇਂ ਬਾਲਕ ਨੂੰ, ਘਰ ਨੂੰ, । ਸੋ ਵਿਭਕਤੀਆਂ ਨੂੰ ਸਟਾਕੇ ਜਾ ਹਟਾਕੇ ਲਿਖਣ ਦਾ ਨਿਰਨਾ ਅਜੇ ਅਸਾਂ ਕਰਨਾ ਹੈ ਜਿਹੜਾ ਵੱਖਰੇ ਥਾਂ ਤੇ ਵਿਚਾਰਿਆ ਜਾਵੇਗਾ । ਹਿੰਦੀ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਨੇ ਹੁਣ ਵਿਭਕਤੀਆਂ ਨੂੰ ਸਟਾਕੇ ਲਿਖਣ ਦਾ ਰਿਵਾਜ ਚਲਾ ਲਿਆ ਹੈ ।

# ਪੰਜਾਬੀ ਦੁਨੀਆ ਦੇ ਵਿਸ਼ੇਸ਼ ਅੰਕ

| | |
|---|---|
| ਸ਼ਿੰਗਾਰ ਕਾਵਿ ਅੰਕ | ੧.੦੦ |
| ਦਰਬਾਰ ਅਕ (ਪ੍ਰਿੰ. ਤੇਜਾ ਸਿੰਘ ਸਬੰਧੀ) | ੧.੦੦ |
| ਕਿੱਸਾ ਕਾਵਿ ਅੰਕ | ੧.੦੦ |
| ਗੀਤ ਕਾਵਿ ਅੰਕ | ੦.੫੦ |
| ਪ੍ਰਕਿਰਤੀ ਚਿਤਰਨ ਕਾਵਿ ਅਕ | ੧.੦੦ |
| ਦੇਸ਼ ਭਗਤੀ ਕਾਵਿ ਅੰਕ | ੦.੫੦ |
| ਉਪਦੇਸ਼ ਆਤਮਕ ਕਾਵਿ ਅਕ | ੦.੫੦ |
| ਸ਼ਾਹ ਹੁਸੈਨ ਅੰਕ | ੧.੦੦ |
| ਨਾਟਕ ਅੰਕ | ੦.੫੦ |
| ਸ਼ਬਦ ਜੋੜ ਅੰਕ | ੧.੦੦ |
| ਕਹਾਣੀ ਅੰਕ ਨੰ: ੧ | ੧.੦੦ |
| ਕਹਾਣੀ ਅੰਕ ਨੰ: ੨ | ੦.੫੦ |
| ੧੯੬੦ ਦਾ ਸਾਹਿਤ ਅੰਕ | ੧.੦੦ |
| ਟੈਗੋਰ ਅੰਕ | ੧.੦੦ |
| ਬੁਲ੍ਹੇ ਸ਼ਾਹ ਅੰਕ | ੧.੦੦ |
| ੧੯੬੧ ਦਾ ਸਾਹਿਤ ਅੰਕ | ੦.੫੦ |
| ਦੁਗਲ ਅੰਕ | ੧.੦੦ |
| ਬੀਰ ਸਾਹਿਤ ਅੰਕ | ੧.੦੦ |
| ਵਾਰਸ ਅੰਕ | ੧.੦੦ |
| ਸੂਫ਼ੀ ਸਾਹਿਤ ਅੰਕ | ੧.੦੦ |
| ਗੁਰਮਤਿ ਅੰਕ | ੧.੦੦ |
| ਭਾਸ਼ਾ ਅੰਕ (ਅਪ੍ਰੈਲ, ੬੫ ਵਿਚ ਉਡੀਕ ਕਰੋ) | ੧.੦੦ |

ਉਪਰੋਕਤ ਵਿਸ਼ੇਸ਼ ਅੰਕਾਂ ਲਈ, ਡਾਇਰੈਕਟਰ ਪੰਜਾਬੀ ਵਿਭਾਗ, ਪਟਿਆਲਾ ਨੂੰ ਲਿਖੋ। ਡਾਕ ਖਰਚ ਵੱਖਰਾ ਹੋਵੇਗਾ।

ਡਾਇਰੈਕਟਰ,
ਪੰਜਾਬੀ ਵਿਭਾਗ, ਪਟਿਆਲਾ